ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਨਵੰਬਰ-ਦਸੰਬਰ 2004

## 21ਵੀਂ ਸਦੀ ਵਿੱਚ ਵੀ ਮਨੁੱਖ ਦੀ ਬਲੀ ਜਾਰੀ........

10/-




ਅੰਦਰ ਪੜ੍ਹੋ :-

- ਬਲੀ ਤੋਂ ਬੱਚ ਕੇ ਨਿਕਲੇ ਮਨੁੱਖ ਦੀ ਗਾਥਾ
- ਡੇਰੇ ਦੇ ਮੁਖੀ ਨੂੰ ਬਲਾਤਕਾਰ ਦੇ ਦੋਸ਼ ਵਿੱਚ ਉਮਰ ਕੈਦ
- ਸਰਵਸ਼ਕਤੀਮਾਨ ਨਾਲ ਭੇੜ
- ਜਨਮਪੱਤਰੀ ਨਹੀਂ ਵਿਚਾਰ ਮਿਲਾਉਣਾ ਜਰੂਰੀ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਦੁਨੀਆਂ

ਕੋਈ ਮਾਣ ਕੇ ਇਸ ਦੁਨੀਆਂ ਦੇ ਦੁੱਖ-ਸੁੱਖ,
ਗਿਆ ਕਹਿ ਕੇ ਆਖ਼ਰ ਕਿ ਸੁਪਨਾ ਹੈ ਦੁਨੀਆਂ,
ਕਲਪਨਾ ਦਾ ਰੋਣਾ ਤੜਪਨਾ ਹੈ ਦੁਨੀਆਂ,
ਉਹ ਖਾਂਦਾ ਰਿਹਾ ਧਰਤ ਦਾ ਅੰਨ-ਦਾਣਾ,
ਰਿਹਾ ਧਰਤ ਹੀ 'ਤੇ ਉਹ ਵੱਸਦਾ ਸਿਆਣਾ,
ਰਿਹਾ ਜਿੰਦਾ ਦੁਨੀਆਂ ਦਾ ਹੀ ਪੀ ਕੇ ਪਾਣੀ,
ਬਣੇ ਉਸ ਦੇ ਆਪਣੇ ਵੀ ਇਹ ਜਗਤ ਪ੍ਰਾਣੀ,
ਕੋਈ ਕਹਿ ਗਿਆ, "ਕਲਪਨਾ ਹੈ ਇਹ ਦੁਨੀਆਂ।"
ਕੋਈ ਧਰਤ-ਮਾਤਾ 'ਤੇ ਸੌ ਸਾਲ ਜੀ ਕੇ,
ਦਰਖ਼ਤਾਂ ਦੇ ਫਲ਼, ਸ਼ਹਿਦ ਤੇ ਸ਼ੀਰ ਪੀ ਕੇ,
"ਇਹ ਝੂਠੀ ਹੈ ਦੁਨੀਆਂ, ਕੋਈ ਦਿਨ ਦੀ ਦੁਨੀਆਂ,
ਕੋਈ ਪਲ ਦਾ ਜੀਵਨ, ਕੋਈ ਛਿਣ ਦੀ ਦੁਨੀਆਂ।"
ਸਦਾ ਏਸ ਦੁਨੀਆਂ ਦੇ ਅਨੰਦ ਲੈ ਕੇ,
ਕੋਈ ਕਹਿ ਗਿਆ, "ਇੱਕ ਸਾਇਆ ਹੈ ਦੁਨੀਆਂ।"
ਕਈ ਯਾਦਗਾਰਾਂ ਜਗਤ 'ਤੇ ਬਣਾ ਕੇ,
ਕੋਈ ਕਹਿ ਗਿਆ, "ਸਿਰਫ਼ ਮਾਇਆ ਹੈ ਦੁਨੀਆਂ।"
"ਅਸਲ ਹੋਰ ਹੈ, ਇੱਕ ਧੋਖਾ ਹੈ ਦੁਨੀਆਂ",
ਕੋਈ ਕਹਿ ਗਿਆ, "ਹਵਾ ਦਾ ਝੋਕਾ ਹੈ ਦੁਨੀਆਂ।"

ਹਜ਼ਾਰਾਂ ਹੀ ਸਾਲਾਂ ਤੋਂ ਇਹ ਕਹਿਣ ਵਾਲੇ,
ਕਈ ਤੁਰ ਗਏ ਪਰ "ਇਹ ਬਾਕੀ ਹੈ ਦੁਨੀਆਂ।"
ਉਹ ਤੱਤਾਂ ਦੀ ਕੁਝ ਅਸਲੀਅਤ ਹੀ ਨਾ ਸਮਝੇ,
ਜੋ ਕਹਿੰਦੇ ਰਹੇ, "ਫ਼ਾਨੀ ਖ਼ਾਕੀ ਹੈ ਦੁਨੀਆਂ।"
ਬੜੇ ਪੇਚ ਖਾ ਖਾ ਕੇ ਚਲਦੀ ਹੈ ਦੁਨੀਆਂ,
ਇਹ ਮਰਦੀ ਨਹੀ! ਪਰ ਬਦਲਦੀ ਏ ਦੁਨੀਆਂ।
ਹੈ ਬਦਲੀ ਦਾ ਦਿਨ ਜ਼ਿੰਦਗੀ ਦਾ ਸਵੇਰਾ,
ਨਹੀਂ ਮੌਤ ਦਾ ਜਗਤ-ਜੀਵਨ ਹਨੇਰਾ।
"ਜਗਤ ਕੁਝ ਨਹੀਂ" ਇਹ ਸ਼ਬਦ ਕਹਿਣ ਵਾਲਾ,
ਪੈਗ਼ੰਬਰ ਜਾਂ ਹੋਵੇ ਕੋਈ ਅੱਲਾ-ਤਾਲਾ
ਕੋਈ ਪੀਰ ਹੋਵੇ ਕਿ ਅਵਤਾਰ ਹੋਵੇ,
ਰਿਸ਼ੀ ਹੋਵੇ ਭਾਵੇਂ ਕਲਾਕਾਰ ਹੋਵੇ,
ਉਹ ਅਣਜਾਣੇ ਜਾਣੇ ਹੈ ਸ਼ਾਹਾਂ ਦਾ ਸਾਥੀ,
ਗ਼ਰੀਬੀ ਗ਼ੁਲਾਮੀ ਵਧੀ ਏਸ ਤੋਂ ਹੀ।

ਹਕੀਕਤ ਹੈ ਦੁਨੀਆਂ ਸਚਾਈ ਹੈ ਦੁਨੀਆਂ।
ਮਨੁੱਖਾਂ ਦੀ ਮਿਹਨਤ ਤੇ ਜੀਵਨ ਦੀ ਚਾਹ ਨੇ,
ਸਗੋਂ ਹੋਰ ਸੋਹਣੀ ਬਣਾਈ ਹੈ ਦੁਨੀਆਂ।
ਹਕੀਕਤ ਹੈ ਸੂਰਜ ਹਕੀਕਤ ਹੈ ਪਾਣੀ,
ਹਕੀਕਤ ਹੈ ਮਾਦੇ ਦੀ ਹਰਕਤ ਰਵਾਨੀ,
ਹਕੀਕਤ ਹੈ ਖੇਤਾਂ ਦਾ ਕੱਟਣਾ ਉਗਾਣਾ,
ਹਕੀਕਤ ਹੈ ਤੱਤਾਂ ਦਾ ਇਹ ਕਾਰਖ਼ਾਨਾ।
ਹੈ ਮਾਦਾ ਤੇ ਮਾਦੇ ਦੀ ਹਰਕਤ ਅਨਾਦੀ,
ਅਕਲ, ਰੂਹ, ਮਨੁੱਖ ਸਭ ਨੇ ਇਸ ਦੀ ਅਬਾਦੀ।
ਨਾ ਸੁਪਨਾ ਨਾ ਕੋਈ ਹਵਾਈ ਹੈ ਦੁਨੀਆਂ,
ਹਕੀਕਤ ਹੈ ਦੁਨੀਆਂ, ਸਚਾਈ ਹੈ ਦੁਨੀਆਂ।

ਬਾਵਾ ਬਲਵੰਤ

**ਮੁੱਖ ਸੰਪਾਦਕ (ਆਨਰੇਰੀ)**
ਰਾਜਪਾਲ ਸਿੰਘ
ਫੋਨ : 01635-270109
rajpaulsingh@sancharnet.in

**ਸੰਪਾਦਕੀ ਬੋਰਡ (ਆਨਰੇਰੀ)**
ਅਵਤਾਰ ਗੋਂਦਾਰਾ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ
ਵਿਜੇ ਬੰਬੇਲੀ
ਅੰਮ੍ਰਿਤ ਰਿਸ਼ੀ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
ਫੋਨ : 0181-261338, 271438
appuarts@rediffmail.com

**ਚੰਦੇ**
ਲਾਈਫ਼ : 500 ਰੁਪਏ
ਸਾਲਾਨਾ 50 ਰੁਪਏ
ਵਿਦੇਸ਼ ਸਾਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ਼ : 2500 ਰੁਪਏ

**ਸੰਪਰਕ ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ**
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ,
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ-148101
ਫੋਨ : 01679-241466
tspmagazine@yahoo.co.in

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ ਜਾਂ ਡਰਾਫ਼ਟ ਆਦਿ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ।

ਮਾਲਕ ਤੇ ਪ੍ਰਕਾਸ਼ਕ ਸ੍ਰੀ ਅਵਤਾਰ ਸਿੰਘ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਜ਼ਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।



## ਸੰਪਾਦਕੀ

ਧਰਮ ਦੇ ਬਹੁਤ ਸਾਰੇ ਦਾਹਵਿਆਂ ਵਿਚੋਂ ਇੱਕ ਇਹ ਹੁੰਦਾ ਹੈ ਕਿ ਧਰਮ ਆਦਮੀ ਨੂੰ ਵਧੀਆ ਇਨਸਾਨ ਬਣਾ ਦਿੰਦਾ ਹੈ। ਧਾਰਮਿਕ ਲੋਕ ਗਲਤ ਕੰਮ ਨਹੀਂ ਕਰਦੇ ਕਿਉਂਕਿ ਉਨ੍ਹਾਂ ਨੂੰ ਰੱਬ ਦਾ ਡਰ ਹੁੰਦਾ ਹੈ। ਧਰਮ ਦੇ ਨੈਤਕਿਤਾ ਸਬੰਧੀ ਇਹ ਦਾਅਵੇ ਕਈ ਵਾਰ ਉਹਨਾਂ ਲੋਕਾਂ ਨੂੰ ਵੀ ਟੁੰਬ ਜਾਂਦੇ ਹਨ ਜੋ ਧਰਮ ਦੇ ਦਾਰਸ਼ਨਿਕ ਪੱਖ ਨਾਲ ਸਹਿਮਤੀ ਨਹੀਂ ਰਖਦੇ ਹੁੰਦੇ। ਪਰ ਧਾਰਮਿਕ ਲੋਕਾਂ ਦੀ ਜ਼ਿੰਦਗੀ ਦੇ ਅਮਲੀ ਕਾਰਨਾਮੇ ਇਹਨਾਂ ਦਾਹਵਿਆਂ ਦੀ ਅਸਲੀਅਤ ਨੂੰ ਪੂਰੀ ਤਰ੍ਹਾਂ ਨਾਕਾਰ ਦਿੰਦੇ ਹਨ।

ਪਿਛਲੇ ਕੁਝ ਸਮੇਂ ਦੌਰਾਨ ਤਾਂ ਅਖਬਾਰਾਂ ਵਿੱਚ ਧਾਰਮਿਕ ਖੇਤਰ ਦੇ ਵਿਅਕਤੀਆਂ ਦੇ ਅਨੈਤਿਕ ਕਾਰਨਾਮਿਆਂ ਦੀਆਂ ਖ਼ਬਰਾਂ ਵਿਸ਼ੇਸ ਤੌਰ ਤੇ ਛਾਈਆਂ ਹਹੀਆਂ। ਸ਼੍ਰੋਮਣੀ ਕਮੇਟੀ ਮੈਂਬਰ ਬਲਦੇਵ ਸਿੰਘ ਵੱਲੋਂ ਇੱਕ ਰਾਗੀ ਦੇ ਘਰ ਜਾਕੇ ਉਸਦੀ ਪਤਨੀ ਨਾਲ ਜਬਰਦਸਤੀ ਕਰਨ ਦੀ ਕੋਸ਼ਿਸ ਤਾਂ ਇੱਕ ਤਾਜਾ ਉਦਾਹਰਣ ਹੈ ਪਰ ਇਸ ਤੋਂ ਵੀ ਗੰਭੀਰ ਗੱਲ ਹੈ ਕਿ ਧਰਮ ਕਰਮ ਦਾ ਪ੍ਰਚਾਰ ਕਰਨ ਵਾਲੇ ਲੋਕਾਂ ਵੱਲੋਂ ਇਸਦੀ ਨਿੰਦਾ ਵੀ ਨਹੀਂ ਕੀਤੀ ਜ਼ਾ ਰਹੀ ਸਗੋਂ ਇਸ ਮਾਮਲੇ ਨੂੰ ਦਬਾਉਣ ਲਈ ਜੋਰਦਾਰ ਕੋਸ਼ਿਸਾਂ ਕੀਤੀਆਂ ਜਾ ਰਹੀਆਂ ਹਨ। ਇਸਤੋਂ ਪਹਿਲਾਂ ਬੀਬੀ ਜਾਗੀਰ ਕੌਰ ਦੀ ਲੜਕੀ ਦੇ ਕਤਲ ਦਾ ਮਾਮਲਾ ਅਤੇ ਸਾਧੂ ਸਿੰਘ ਰਾਗੀ ਦੇ ਕੋਲੋਂ ਭੁੱਕੀ ਫੜੀ ਜਾਣ ਵਾਲੇ ਕੇਸ ਵੀ ਧਾਰਮਿਕ ਲੋਕਾਂ ਦੇ ਕਿਰਦਾਰ ਬਾਰੇ ਹਰ ਭੁਲੇਖੇ ਨੂੰ ਦੂਰ ਕਰਦੇ ਹਨ। ਮਾੜੇ ਇਖਲਾਕ ਦੀਆਂ ਗੱਲਾਂ ਕਿਸੇ ਇੱਕ ਧਰਮ ਦੇ ਆਗੂਆਂ ਤੱਕ ਹੀ ਸੀਮਿਤ ਨਹੀਂ ਹਨ। ਜੇ ਸਾਡੇ ਡੇਰਿਆਂ ਦੇ ਮੁਖੀਆਂ ਅਤੇ ਨਵੇਂ ਨਵੇਂ ਧਾਰਮਿਕ ਫਿਰਕਿਆਂ ਦੇ ਆਗੂਆਂ ਨੇ ਐਯਾਸ਼ੀ ਦੇ ਰਿਕਾਰਡ ਤੋੜ ਛੱਡੇ ਹਨ ਤਾਂ ਵਿਦੇਸ਼ਾਂ ਵਿੱਚ ਪਾਦਰੀਆਂ ਵੱਲੋਂ ਬਦਫੈਲੀਆਂ ਕਰਨ ਦੀਆਂ ਖਬਰਾਂ ਵੀ ਅਕਸਰ ਹੀ ਆਉਂਦੀਆਂ ਰਹਿੰਦੀਆਂ ਹਨ।

ਅਸੀਂ ਇਹ ਨਹੀਂ ਕਹਿੰਦੇ ਕਿ ਗੈਰ ਧਾਰਮਿਕ ਲੋਕਾਂ ਵਿੱਚ ਇਖਲਾਕ ਸਬੰਧੀ ਵਿਗਾੜ ਨਹੀਂ ਹਨ, ਪਰ ਇੱਕ ਗੱਲ ਸਪਸ਼ਟ ਹੈ ਕਿ ਧਰਮ ਦਾ ਚੰਗੇ ਇਨਸਾਨ ਪੈਦਾ ਕਰਨ ਦਾ ਦਾਹਵਾ ਬਿਲਕੁਲ ਥੋਥਾ ਹੈ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਉਤੇ ਕਾਬੂ ਪਾਉਣ ਦਾ ਦਾਅਵਾ ਕਰਨ ਅਤੇ ਇਸਦਾ ਪ੍ਰਚਾਰ ਕਰਨ ਵਾਲੇ ਖੁਦ ਇਨਾਂ ਤੋਂ ਉਪਰ ਨਹੀਂ ਉਠ ਸਕੇ। ਅਸਲ ਵਿੱਚ ਮਾੜੇ ਇਖਲਾਕ ਦੀਆਂ ਜੜ੍ਹਾਂ ਆਰਥਿਕ ਸਮਾਜਿਕ ਹਾਲਤਾਂ ਅਤੇ ਸਵੈ ਅਨੁਸਾਸ਼ਨ ਦੀ ਅਣਹੋਂਦ ਵਿੱਚ ਪਈਆਂ ਹਨ ਨਾ ਕਿ ਧਰਮ ਪ੍ਰਚਾਰ ਦੀ ਘਾਟ ਵਿੱਚ।

ਅੱਜ ਨਸ਼ਿਆਂ ਤੋਂ ਲੈ ਕੇ ਨੰਗੇਜ ਤੱਕ ਅਤੇ ਵਿਆਹੁਤਾ ਜੀਵਨ ਵਿਚਲੀ ਬੇਵਫਾਈ ਤੋਂ ਲੈਕੇ ਬਲਾਤਕਾਰਾਂ ਤੱਕ ਦੇ ਮਾਮਲਿਆਂ ਵਿੱਚ ਆਥਾਹ ਵਾਧਾ ਸਾਡੇ ਸਮਾਜ ਲਈ ਗੰਭੀਰ ਚਿੰਤਾ ਦਾ ਵਿਸ਼ਾ ਬਣਿਆ ਹੋਇਆ ਹੈ। ਜਦ ਅਸੀਂ ਇਸ ਮਸਲੇ ਨੂੰ ਸੰਬੋਧਿਤ ਹੁੰਦੇ ਹਾਂ ਤਾਂ ਦੋ ਗੱਲਾਂ ਦੀ ਸਚਾਈ ਨੂੰ ਜਾਣਨਾ ਜਰੂਰੀ ਹੈ - ਇੱਕ ਤਾਂ ਮੌਜੂਦਾ ਸਿਸਟਮ ਦੇ ਉਸ ਤਾਣੇ ਬਾਣੇ ਨੂੰ ਸਮਝਣਾ ਜਰੂਰੀ ਹੈ ਜੋ ਵਿਅਕਤੀਆਂ ਵਿੱਚ ਇਸ ਤਰ੍ਹਾਂ ਦੀਆਂ ਰੁਚੀਆਂ ਪੈਦਾ ਕਰਦਾ ਹੈ। ਉਦਾਹਰਣ ਵਜੋਂ ਕਾਮੁਕ ਅਪਰਾਧਾਂ ਪਿੱਛੇ ਟੀ.ਵੀ. ਉਤੇ ਵਧ ਰਹੀ ਅਸ਼ਲੀਲਤਾ ਇੱਕ ਵੱਡਾ ਕਾਰਣ ਬਣਦੀ ਹੈ ਅਤੇ ਇਹ ਅਸ਼ਲੀਲਤਾ ਪਰੋਸਨ ਲਈ ਟੀ.ਵੀ. ਪ੍ਰੋਗਰਾਮਾਂ ਦੇ ਪ੍ਰਡਿਊਸਰਾਂ ਦੀ ਕੇਵਲ ਮੁਨਾਫੇ ਨੂੰ ਮੁੱਖ ਰੱਖਣ ਦੀ ਹਵਸ ਜੁੰਮੇਵਾਰ ਹੈ ਅਤੇ ਜੇ ਉਹ ਮੁਨਾਫੇ ਨੂੰ ਮੁੱਖ ਨਹੀਂ ਰਖਦੇ ਤਾਂ ਉਹਨਾਂ ਦਾ ਅੰਨ੍ਹੀ ਮੁਕਾਬਲੇਬਾਜੀ ਵਾਲੇ ਇਸ ਖੇਤਰ ਵਿੱਚ ਟਿਕੇ ਰਹਿਣਾ ਅਸੰਭਵ ਹੋ ਜਾਂਦਾ ਹੈ। ਇਵੇਂ ਸਰਮਾਏਦਾਰੀ ਵੱਲੋਂ ਮੰਡੀ ਵਿੱਚ ਸਿੱਟੀਆਂ ਅਥਾਹ ਵਸਤਾਂ ਅਤੇ ਇਹਨਾਂ ਦੀ ਖਪਤ ਲਈ ਪ੍ਰੇਰਿਤ ਕਰਨ ਲਈ ਕੀਤੀ ਜਾਂਦੀ ਇਸ਼ਤਿਹਾਰਬਾਜੀ ਸਾਧਾਰਣ ਲੋਕਾਂ ਨੂੰ ਇਹਨਾਂ ਦੀ ਪ੍ਰਾਪਤੀ ਲਈ ਉਕਸਾਉਂਦੀ ਹੈ ਅਤੇ ਇਸ ਮੰਡੀ ਦੀ ਚਮਕ ਅਤੇ ਖਿੱਚ ਦੇ ਚੁੰਧਿਆਏ ਵਿਅਕਤੀ ਇਹਨਾਂ ਦੀ ਪ੍ਰਾਪਤੀ ਲਈ ਹਰ ਜਾਇਜ਼ ਨਜਾਇਜ਼ ਢੰਗ ਨਾਲ ਪੈਸਾ ਇਕੱਠਾ ਕਰਨ ਦੀ ਕੋਸ਼ਿਸ ਕਰਦੇ ਹਨ ਅਤੇ ਪੈਸੇ ਦੀ ਪ੍ਰਾਪਤੀ ਲਈ ਵੇਸਵਾਗਮਨੀ ਤੋਂ ਲੈਕੇ ਨਸ਼ੇ ਵੇਚਣ ਤੱਕ ਦੇ ਸਾਰੇ ਰਾਹ ਅਪਣਾਏ ਜਾਂਦੇ ਹਨ। ਇਵੇਂ ਅੰਨ੍ਹੀ ਮੁਕਾਬਲੇਬਾਜੀ ਇਸ ਪੈਦਾਵਾਰੀ ਪ੍ਰਬੰਧ ਦੀ ਖਾਸੀਅਤ ਹੈ, ਇਹ ਮੁਕਾਬਲੇਬਾਜੀ ਵਿਅਕਤੀਆਂ ਵਿਚੋਂ ਸਹਿਯੋਗ ਦੀ ਭਾਵਨਾ ਖਤਮ ਕਰਕੇ ਦੂਜਿਆਂ ਦੀ ਕੀਮਤ ਉਤੇ ਅੱਗੇ ਵਧਣ ਦੀ ਭਾਵਨਾ ਪੈਦਾ ਕਰ ਦਿੰਦੀ ਹੈ ਅਤੇ ਇਹ ਭਾਵਨਾ ਸਮਾਜਿਕ ਜੁੰਮੇਵਾਰੀ ਨੂੰ ਖਤਮ ਕਰਕੇ ਨਿੱਜਵਾਦ ਨੂੰ ਪ੍ਰਮੁੱਖ ਕਰ ਦਿੰਦੀ ਹੈ ਅਤੇ ਇਸ ਨਿੱਜਵਾਦੀ ਪਹੁੰਚ ਕਾਰਣ ਵਿਅਕਤੀ ਆਪਣੇ ਮਾੜੇ ਇਖਲਾਕ ਕਾਰਣ ਪੈਦਾ ਹੁੰਦੀਆਂ ਸਮਾਜਿਕ ਸਮਸਿਆਵਾਂ ਤੋਂ ਅਵੇਸਲਾ ਹੋ ਜਾਂਦਾ ਹੈ ਫਿਰ ਜਦ ਉਸਨੂੰ ਆਪਣਾ ਵਿਹਾਰ ਸੁਧਾਰਣ ਲਈ ਕਿਹਾ ਜਾਂਦਾ ਹੈ ਤਾਂ ਇਹ ਉਸਨੂੰ ਆਪਣੇ ਨਿੱਜੀ ਜੀਵਨ ਵਿੱਚ ਦਖਲਅੰਦਾਜੀ ਜਾਪਦੀ ਹੈ। ਸੋ ਜਦ ਅਸੀਂ ਮਾੜੇ ਇਖਲਾਕ ਨੂੰ ਤਰਕ ਦੀ ਦ੍ਰਿਸ਼ਟੀ ਤੋਂ ਵੇਖਦੇ ਹਾਂ ਤਾਂ ਸਾਨੂੰ ਇਥੇ ਕਾਰਣ ਕਾਰਜ ਸਬੰਧਾਂ ਦੀ ਇੱਕ ਲੜੀ ਨਜ਼ਰ ਆਉਂਦੀ ਹੈ।

ਪਰ ਇਸਦੇ ਨਾਲ ਹੀ ਦੂਸਰੀ ਗੱਲ ਸਪਸ਼ਟ ਹੋਣੀ ਚਾਹੀਦੀ ਹੈ ਕਿ ਇਹ ਜੋ ਗੈਰ ਇਖ਼ਲਾਕੀ ਤਾਣਾਬਾਣਾ ਬੁਣਿਆ ਗਿਆ ਹੈ ਇਸਨੂੰ ਖਤਮ ਵੀ ਮਨੁੱਖਾਂ ਨੇ ਹੀ ਕਰਨਾ ਹੈ। ਇਹ ਕਿਸੇ ਕਲਪਿਤ ਸ਼ੈਤਾਨ ਦੀ ਪੈਦਾਵਾਰ ਨਹੀਂ ਅਤੇ ਨਾ ਹੀ ਇਸਦਾ ਹੱਲ ਲੋਕਾਂ ਨੂੰ ਵਧੇਰੇ ਪੂਜਾਪਾਠ ਵਿੱਚ ਲਾ ਕੇ ਹੋਣਾ ਹੈ। ਜੇ ਅਸੀਂ ਇਸਨੂੰ ਕੇਵਲ ਸਿਸਟਮ ਦੀ ਪੈਦਾਵਾਰ ਕਹਿਕੇ ਇਸਦੇ ਖਿਲਾਫ ਸੰਘਰਸ਼ ਛੱਡ ਦੇਵਾਂਗੇ ਤਾਂ ਇਹ ਵੀ ਅਧਿਆਤਮਵਾਦੀ ਪਹੁੰਚ ਹੀ ਹੋਵੇਗੀ ਜਿੱਥੇ ਸ਼ੈਤਾਨੀ ਤਾਕਤ ਦੀ ਥਾਂ ਸਿਸਟਮ ਸ਼ਬਦ ਪਾ ਦਿੱਤਾ ਜਾਵੇਗਾ। ਤਰਕਸ਼ੀਲ ਪਹੁੰਚ ਤਾਂ ਇਹੀ ਬਣਦੀ ਹੈ ਕਿ ਜਿਥੇ ਅਸੀਂ ਖੁਦ ਇਹਨਾਂ ਇਖਲਾਕੀ ਵਿਗਾੜਾਂ ਤੋਂ ਮੁਕਤ ਰਹੀਏ ਉਥੇ ਇਹ ਇਖਲਾਕੀ ਵਿਗਾੜ ਪੈਦਾ ਕਰਨ ਵਾਲੀਆਂ ਤਾਕਤਾਂ ਅਤੇ ਹਾਲਤਾਂ ਨੂੰ ਬਦਲਣ ਲਈ ਜਦੋਜਹਿਦ ਕਰੀਏ।

# ਜ਼ਿੰਦਗੀ ਇਉਂ ਵੀ ਜੀਵੀ ਜਾਂਦੀ ਹੈ

*ਅਸਲੋਂ ਹੀ ਇਕ ਆਮ ਜਿਹੇ ਪਰ ਨਵੀਆਂ ਪਿਰਤਾਂ ਪਾਉਣ ਵਾਲੇ ਪ੍ਰੀਵਾਰ ਨਾਲ ਸਬੰਧਿਤ ਸ੍ਰੀ ਸੁਬਰੋਤੋ ਬਾਗਚੀ, ਇਕ ਸੰਸਾਰ ਵਿਆਪੀ ਨਿੱਜੀ ਸਲਾਹਕਾਰ ਫ਼ਰਮ ਦੇ ਚੀਫ ਆਪ੍ਰੇਟਿੰਗ ਆਫਿਸਰ ਦੇ ਮਹੱਤਵਪੂਰਨ ਅਹੁਦੇ ਉਤੇ ਪੁਹੰਚਣ ਦੇ ਬਾਵਜੂਦ ਆਪਣੇ ਅਤੀਤ ਨੂੰ ਨਹੀਂ ਭੁੱਲੇ। ਉਨ੍ਹੀਂ ਅਸਲ ਮਨੁੱਖੀ ਕਰਤਵਾਂ ਦਾ ਪੱਲੂ ਵੀ ਪੀਡੀ ਤਰ੍ਹਾਂ ਫੜੀ ਰੱਖਿਆ। ਕਿਉਂ ? ਇਸ ਲਈ ਵੀ ਕਿ ਮਾਪਿਆਂ ਨੇ ਬਚਪਨ 'ਚ ਉਹਨਾਂ ਦੇ ਜ਼ਿਹਨ ਵਿਚ ਇਸਦੇ ਬੀਜ ਬੋਏ ਸਨ। ਉਨ੍ਹਾਂ ਵਲੋਂ 2 ਜੁਲਾਈ, 2004 ਨੂੰ ਬੰਗਲੌਰ ਵਿਚ ਦਿੱਤੇ ਭਾਸ਼ਨ ਦੀਆਂ ਕੁਝ ਸਰਲਆਤਮਿਕ ਟੂਕਾਂ ਇਸ ਆਸ ਨਾਲ ਵੀ ਦਿੱਤੀਆਂ ਜਾ ਰਹੀਆਂ ਹਨ ਕਿ ਤਰਕਸ਼ੀਲ ਸਫ਼ਾਂ ਨੂੰ ਮਿਆਰੀ ਨਿੱਜੀ ਇਖਲਾਕ ਦੀ ਮਹੱਤਤਾ ਦੀ ਹੋਰ ਸਮਝ ਪੈ ਸਕੇ। ਆਖਰ ਅਸੀਂ ਖਰੇ ਆਚਰਣ 'ਤੇ ਕਿਉਂ ਜ਼ੋਰ ਦਿੰਦੇ ਹਾਂ ਅਤੇ ਇਹ ਦੱਸਣ ਲਈ ਵੀ ਕਿ ਔਲਾਦ ਨੂੰ ਭਾਰੀ ਭਰਕਮ ਜਾਇਦਾਦਾਂ ਬਣਾਕੇ ਦੇਣ ਲਈ ਹਾਫਲੇ ਫਿਰਨ ਨਾਲੋਂ ਉਨ੍ਹਾਂ ਵਿਚ ਮਿਆਰੀ ਗੁਣ ਪੈਦਾ ਕਰਕੇ ਨਰੋਈਆਂ ਕਦਰਾਂ ਕੀਮਤਾਂ ਸਥਾਪਿਤ ਕਰਨ ਲਈ ਰਾਹ ਮੋਕਲਾ ਕਰ ਦੇਣਾ ਕਿਤੇ ਬੇਹਤਰ ਹੁੰਦਾ ਹੈ ਆਪਣੇ ਲਈ ਵੀ ਅਤੇ ਸੰਸਾਰ ਲਈ ਵੀ। ਇਸ ਲਈ ਸ੍ਰੀ ਸੁਬਰੋਤੋ ਬਾਗਚੀ ਦੇ ਹੀ ਲਫਜ਼ਾਂ ਨੂੰ ਸੰਖੇਪ ਰੂਪ 'ਚ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ ਸਾਡੇ ਸੰਪਾਦਕੀ ਬੋਰਡ ਮੈਂਬਰ ਵਿਜੈ ਬੰਬੇਲੀ ਨੇ*

*.....ਅਦਾਰਾ*

ਮੈਂ ਇਕ ਛੋਟੇ ਜਿਹੇ ਸਰਕਾਰੀ ਮੁਲਾਜ਼ਮ ਦਾ ਆਖਰੀ ਬੇਟਾ ਤੇ ਪੰਜਾਂ ਭਰਾਵਾਂ ਦੇ ਪਰਿਵਾਰ ਵਿਚੋਂ ਸਭ ਤੋਂ ਛੋਟਾ ਸਾਂ। ਮੈਨੂੰ ਆਪਣੇ ਪਿਤਾ ਦੀ ਸਭ ਤੋਂ ਪਹਿਲੀ ਯਾਦ ਉੜੀਸਾ ਵਿਚ ਕੋਰਾਪਟ ਦੇ ਇਕ ਜ਼ਿਲ੍ਹੇ ਰੋਜ਼ਗਾਰ ਅਫ਼ਸਰ ਦੀ ਹੈ। ਕੋਰਾਪਟ ਓਦੋਂ ਵੀ ਮੈਥੋਂ ਏਨੀ ਹੀ ਦੂਰ ਸੀ ਜਿਥੋਂ ਤਕ ਮੇਰਾ ਖ਼ਿਆਲ ਜਾ ਸਕਦਾ ਸੀ ਤੇ ਹੁਣ ਵੀ ਓਨਾ ਹੀ ਦੂਰ ਹੈ। ਨਾ ਬਿਜਲੀ ਸੀ, ਨਾ ਪ੍ਰਾਇਮਰੀ ਸਕੂਲ ਤੇ ਨਾ ਨਲਕਾ ਸੀ। ਨਤੀਜਾ ਇਹ ਸੀ ਕਿ ਮੈਂ ਅੱਠਾਂ ਸਾਲਾਂ ਦੀ ਉਮਰ ਤਕ ਸਕੂਲ ਨਹੀਂ ਸੀ ਗਿਆ ਤੇ ਨਾ ਕਿਸੇ ਨੇ ਮੈਨੂੰ ਘਰ ਪੜ੍ਹਾਇਆ ਸੀ। ਮੇਰੇ ਪਿਤਾ ਦੀ ਹਰ ਸਾਲ ਬਦਲੀ ਹੋ ਜਾਂਦੀ ਸੀ। ਘਰ ਦਾ ਸਾਰਾ ਸਾਮਾਨ ਇਕ ਜੀਪ ਦੇ ਪਿੱਛੇ ਆ ਜਾਇਆ ਕਰਦਾ ਸੀ, ਇਸ ਲਈ ਪ੍ਰੀਵਾਰ ਬਿਨਾਂ ਕਿਸੇ ਔਖ ਦੇ ਏਧਰ ਓਧਰ ਆਉਂਦਾ ਜਾਂਦਾ ਰਹਿੰਦਾ ਸੀ। ਮੇਰੀ ਮਾਂ ਨਵੀਂ ਥਾਂ ਜਾ ਕੇ ਝੱਟ ਘਰ ਸਜਾ ਲਿਆ ਕਰਦੀ ਸੀ ਤੇ ਜ਼ਿੰਦਗੀ ਦੀ ਖੇਡ ਚਲਦੀ ਰਹਿੰਦੀ। ਉਹ ਉਸ ਵੇਲੇ ਦੇ ਪੂਰਬੀ ਬੰਗਾਲ ਤੋਂ ਇਕ ਪਨਾਹਗੀਰ ਨਾਲ ਆਈ ਇਕ ਵਿਧਵਾ ਦੀ ਪਾਲੀ ਪੋਸੀ ਸੀ ਤੇ ਜਦੋਂ ਉਸਦਾ ਮੇਰੇ ਪਿਤਾ ਨਾਲ ਵਿਆਹ ਹੋਇਆ ਸੀ, ਉਹ ਮੈਟਰਿਕ ਪਾਸ ਕਰ ਚੁੱਕੀ ਸੀ। ਮੇਰੇ ਮਾਪਿਆਂ ਨੇ ਹੀ ਮੇਰੇ ਜੀਵਨ ਤੇ ਮੇਰੀਆਂ ਕਦਰਾਂ ਕੀਮਤਾਂ ਦੀ ਨੀਂਹ ਰੱਖੀ ਸੀ। ਮੈਂ ਅੱਜ ਜੋ ਕੁਝ ਵੀ ਹਾਂ ਉਨ੍ਹਾਂ ਦੀਆਂ ਕਦਰਾਂ ਕੀਮਤਾਂ ਦਾ ਸਿਰਜਿਆ ਹੋਇਆ ਹਾਂ। ਬਹੁਤਾ ਕਰਕੇ ਅੱਜ ਵੀ ਮੈਨੂੰ ਇਹੀ ਦੱਸਦੀਆਂ ਹਨ ਕਿ ਮੈਂ ਸਫਲਤਾ ਕਿਸ ਨੂੰ ਸਮਝਾਂ।

ਜ਼ਿਲ੍ਹਾ ਰੋਜ਼ਗਾਰ ਅਫ਼ਸਰ ਦੀ ਹੈਸੀਅਤ ਵਿਚ ਮੇਰੇ ਪਿਤਾ ਨੂੰ ਜੀਪ ਸਰਕਾਰ ਨੇ ਦਿਤੀ ਹੋਈ ਸੀ। ਦਫ਼ਤਰ ਵਿਚ ਕੋਈ ਗਰਾਜ ਨਹੀਂ ਸੀ, ਇਸ ਲਈ ਜੀਪ ਘਰ ਦੇ ਸਾਹਮਣੇ ਹੀ ਖੜ੍ਹੀ ਰਹਿੰਦੀ ਸੀ। ਮੇਰੇ ਪਿਤਾ ਜੀਪ ਵਿਚ ਦਫ਼ਤਰ ਆਉਣ ਜਾਣ ਤੋਂ ਇਨਕਾਰੀ ਸੀ। ਉਹ ਸਾਨੂੰ ਦੱਸਦੇ ਸਨ ਕਿ ਸਰਕਾਰ ਵਲੋਂ ਦਿੱਤੀ ਹੋਈ ਇਹ ਇਕ ਬਹੁਮੁੱਲੀ ਚੀਜ਼ ਹੈ, ਵਾਰ ਵਾਰ ਕਿਹਾ ਕਰਦੇ ਸਨ ਕਿ ਜੀਪ ਉਨ੍ਹਾਂ ਦੀ ਨਹੀਂ ਹੈ ਸਗੋਂ ਸਰਕਾਰ ਦੀ ਹੈ। ਉਹ ਇਸ ਗੱਲ 'ਤੇ ਜ਼ੋਰ ਦਿੰਦੇ ਸਨ ਕਿ ਉਹ ਕੇਵਲ ਅੰਦਰ ਬਾਹਰਲੇ ਇਲਾਕਿਆਂ ਦਾ ਦੌਰਾ ਕਰਨ ਲਈ ਹੀ ਵਰਤਣਗੇ, ਦਫ਼ਤਰ ਆਉਣ ਜਾਣ ਲਈ ਨਹੀਂ। ਉਹ ਬਹੁਤ ਖ਼ਿਆਲ ਰੱਖਦੇ ਸਨ ਕਿ ਬੱਚੇ ਕਦੇ ਜੀਪ ਵਿਚ ਨਾ ਬੈਠਣ, ਓਦੋਂ ਵੀ ਨਹੀਂ ਜਦੋਂ ਉਹ ਖੜ੍ਹੀ ਹੋਵੇ। ਇਹ ਸਾਡੇ ਲਈ ਬਚਪਨ ਵਿਚ ਪ੍ਰਸ਼ਾਸਨ ਦੀ ਪਹਿਲੀ ਸਿੱਖਿਆ ਸੀ, ਇਕ ਅਜਿਹੀ ਸਿੱਖਿਆ ਜੋ ਅਫ਼ਸਰ ਲੋਕ ਬਹੁਤ ਔਖਿਆ ਸਿੱਖਦੇ ਹਨ, ਬਹੁਤੇ ਨਹੀਂ ਸਿੱਖਦੇ।

ਜੀਪ ਦੇ ਡਰਾਈਵਰ ਨਾਲ ਇੱਜ਼ਤ ਵਾਲਾ ਸਲੂਕ ਕੀਤਾ ਜਾਂਦਾ ਸੀ ਤੇ ਉਸ ਨੂੰ ਓਨਾ ਹੀ ਮਾਣ ਦਿੱਤਾ ਜਾਂਦਾ ਸੀ ਜਿੰਨਾਂ ਦਫਤਰ ਦੇ ਕਿਸੇ ਹੋਰ ਬੰਦੇ ਨੂੰ। ਛੋਟੇ ਹੁੰਦਿਆਂ ਹੀ ਸਾਨੂੰ ਕਹਿ ਦਿਤਾ ਗਿਆ ਸੀ ਕਿ ਅਸੀਂ ਉਸਨੂੰ ਨਾਂ ਲੈ ਕੇ ਨਾ ਬੁਲਾਈਏ। ਸਾਨੂੰ ਉਸ ਦੇ ਨਾਂ ਨਾਲ 'ਦਾਦਾ' ਸ਼ਬਦ ਲਾਉਣਾ ਪੈਂਦਾ ਸੀ ਭਾਵੇਂ ਅਸੀਂ ਉਸਨੂੰ ਲੋਕਾਂ ਸਾਹਮਣੇ ਬੁਲਾਈਏ, ਭਾਵੇਂ ਇੱਕਲ ਵਿਚ। ਜਦੋਂ ਮੈਂ ਵੱਡਾ ਹੋਇਆ ਤੇ ਮੇਰੇ ਕੋਲ ਆਪਣੀ ਕਾਰ ਆ ਗਈ, ਓਦੋਂ ਮੈਂ ਇੱਕ ਡਰਾਈਵਰ ਰੱਖਿਆ ਜਿਸ ਦਾ ਨਾਂ 'ਰਾਜੂ' ਸੀ। ਮੈਂ ਆਪਣੇ ਪਿਤਾ ਦੀ ਦਿੱਤੀ ਗਈ ਸਿੱਖਿਆ ਆਪਣੀਆਂ ਦੋਹਾਂ ਛੋਟੀਆਂ ਬੱਚੀਆਂ ਨੂੰ ਵੀ ਦਿੱਤੀ। ਇਸ ਤਰ੍ਹਾਂ ਉਹ ਉਸਨੂੰ 'ਰਾਜੂ ਅੰਕਲ' ਕਹਿੰਦੀਆਂ ਹੀ ਵੱਡੀਆਂ ਹੋਈਆ ਹਨ। ਉਨ੍ਹਾਂ ਦੇ ਨਾਲ ਦੇ ਹੋਰ ਬੱਚਿਆਂ ਤੋਂ ਉਲਟ ਜੋ ਆਪਣੇ ਡਰਾਈਵਰ ਨੂੰ 'ਮੇਰਾ ਡਰਾਈਵਰ' ਹੀ ਕਹਿੰਦੇ ਹਨ। ਜਦੋਂ ਮੈਂ ਇਹ ਸ਼ਬਦ ਕਿਸੇ ਸਕੂਲ ਜਾਂ ਕਾਲਜ ਜਾਂਦੇ ਲੜਕੇ ਲੜਕੀ ਕੋਲੋਂ ਸੁਣਦਾ ਤਾਂ ਮੈਨੂੰ ਧੱਕਾ ਜਿਹਾ ਲੱਗਦਾ ਹੈ। ਮੇਰੇ ਲਈ ਇਕੋ ਸਿੱਖਿਆ ਬਹੁਤ ਵੱਡੀ ਸੀ, "ਛੋਟੇ ਲੋਕਾਂ ਨਾਲ ਵੀ ਇੱਜ਼ਤ ਵਾਲਾ ਸਲੂਕ ਕਰੋ, ਉਸ ਤੋਂ ਵੀ ਵੱਧ ਜਿੰਨੀ ਇੱਜ਼ਤ ਤੁਸੀਂ ਵੱਡਿਆਂ ਨੂੰ ਦਿੰਦੇ ਹੋ। ਆਪਣੇ ਅਫ਼ਸਰਾਂ ਤੋਂ ਵੱਧ ਆਪਣੇ ਮਾਤਹਿਤਾਂ ਦੀ ਇੱਜ਼ਤ ਕਰਨ ਦਾ ਵਧੇਰੇ ਮਹੱਤਵ ਹੈ।"

ਸਾਡਾ ਦਿਨ, ਘਰ ਵਿਚ ਆਪਣੀ ਮਾਂ ਦੇ ਨਾਲ ਇਕ ਚੁਲ੍ਹੇ ਦੇ ਦਵਾਲੇ ਇਕੱਠੇ ਹੋਣ ਨਾਲ ਸ਼ੁਰੂ ਹੋਇਆ ਕਰਦਾ ਸੀ, ਜਿਥੇ ਇਹ ਪ੍ਰੀਵਾਰ ਲਈ ਖਾਣਾ ਤਿਆਰ ਕਰਦੀ ਸੀ। ਜਿਸ ਵੀ ਥਾਂ ਮੇਰੇ ਪਿਤਾ ਦੀ ਬਦਲੀ ਹੁੰਦੀ ਸੀ, ਉਥੇ ਹੀ ਉਹ ਚੁਲ੍ਹਾ ਚੌਂਕਾ ਵੀ ਬਣਾ ਲਿਆ ਕਰਦੀ ਸੀ। ਓਦੋਂ ਨਾ ਕੋਈ ਗੈਸ ਹੋਇਆ ਕਰਦੀ ਸੀ ਤੇ ਨਾ ਬਿਜਲੀ ਦੀਆਂ ਅੰਗੀਠੀਆਂ। ਸਵੇਰ ਦਾ ਨਿੱਤ ਨੇਮ ਚਾਹ ਨਾਲ ਸ਼ੁਰੂ ਹੋਇਆ ਕਰਦਾ ਸੀ। ਜਦੋਂ ਸਾਨੂੰ ਚਾਹ ਪਰੋਸੀ ਜਾਂਦੀ ਸੀ ਓਦੋਂ ਸਾਡਾ ਪਿਤਾ ਸਾਨੂੰ ਕਹਿੰਦਾ ਸੀ ਕਿ ਅਸੀਂ ਉਹ 'ਸਟੇਸਟਮੈਨ ਅਖ਼ਬਾਰ' ਦਾ ਕਲਕੱਤੇ ਤੋਂ ਬਾਹਰ ਦੇ ਐਡੀਸ਼ਨ ਦਾ ਸੰਪਾਦਕੀ ਪੰਨਾ ਪੜ੍ਹ ਕੇ ਸੁਣਾਈਏ। ਇਹ ਅਖ਼ਬਾਰ ਸਾਨੂੰ ਇਕ ਦਿਨ ਚਿਰੋਕਾ ਪਹੁੰਚਦਾ ਸੀ। ਜੋ ਕੁਝ ਅਸੀਂ ਪੜ੍ਹ ਰਹੇ ਹੁੰਦੇ ਸਾਂ, ਉਸ ਵਿਚੋਂ ਬਹੁਤੇ ਹੀ ਸਾਨੂੰ ਸਮਝ ਨਹੀਂ ਸੀ ਆਉਂਦੀ। ਪਰ ਇਹ ਰੀਤ ਸਾਨੂੰ ਇਹ ਦੱਸਣ ਲਈ ਹੁੰਦੀ ਸੀ ਕਿ ਦੁਨੀਆਂ ਕੋਰਾਪੁਟ ਜ਼ਿਲ੍ਹੇ ਨਾਲੋਂ ਵੱਡੀ ਹੈ ਤੇ ਭਾਵੇਂ ਅਸੀਂ ਉੜੀਆ ਮਾਧਿਅਮ ਵਾਲੇ ਸਕੂਲ ਵਿਚ ਪੜ੍ਹ ਰਹੇ ਸਾਂ, ਫਿਰ ਵੀ ਅੰਗਰੇਜ਼ੀ ਪਹਿਲਾਂ ਵਾਂਗ ਹੀ ਜ਼ਰੂਰੀ ਹੈ। ਅਖ਼ਬਾਰ ਉੱਚੀ ਉੱਚੀ ਪੜ੍ਹ ਕੇ ਸੁਣਾ ਦੇਣ ਮਗਰੋਂ ਸਾਨੂੰ ਕਿਹਾ ਜਾਂਦਾ ਸੀ ਕਿ ਅਸੀਂ ਉਸ ਨੂੰ ਸਾਫ਼ ਤਹਿਆਂ ਵਿਚ ਸਾਂਭ ਕੇ ਇਕ ਪਾਸੇ ਰੱਖ ਦੇਈਏ। ਸਾਡੇ ਪਿਤਾ ਨੇ ਸਾਨੂੰ ਇਕ ਸਿੱਧੀ ਸਾਧੀ ਸਿੱਖਿਆ ਦਿੱਤੀ ਸੀ, ਉਹ ਕਿਹਾ ਕਰਦੇ ਸਨ, "ਤੁਹਾਨੂੰ ਆਪਣਾ ਅਖ਼ਬਾਰ ਤੇ ਆਪਣੀ ਟੋਆਲਿਟ ਓਸੇ ਤਰ੍ਹਾਂ ਰਖਣੀ ਚਾਹੀਦੀ ਹੈ ਜਿਸ ਤਰ੍ਹਾਂ ਤੁਸੀਂ ਉਸ ਨੂੰ ਮੁੜ ਵੇਖਣਾ ਚਾਹੋ।" ਸਿੱਖਿਆ ਸੀ, "ਹੋਰਨਾਂ ਦਾ ਵੀ ਖ਼ਿਆਲ ਰੱਖੋ। ਕਾਰੋਬਾਰ ਏਸੇ ਸਾਦੇ ਅਸੂਲ ਨਾਲ ਸ਼ੁਰੂ ਵੀ ਹੁੰਦਾ ਹੈ ਤੇ ਖ਼ਤਮ ਵੀ।"

ਛੋਟੀ ਉਮਰ ਹੋਣ ਕਰਕੇ ਅਸੀਂ ਅਖ਼ਬਾਰ ਵਿਚ ਛਪੇ ਟ੍ਰਾਂਜਿਸਟਰ ਰੇਡੀਓ ਦੇ ਇਸ਼ਤਿਹਾਰਾਂ ਨਾਲ ਇਕ ਤਰ੍ਹਾਂ ਮੋਹੇ ਜਾਂਦੇ ਸਾਂ, ਕਿਉਂਕਿ ਸਾਡੇ ਕੋਲ ਇਹ ਹੈ ਨਹੀਂ ਸੀ। ਹੋਰਨਾਂ ਕੋਲ ਆਪਣੇ ਘਰਾਂ ਵਿਚ ਇਹ ਹੁੰਦੇ ਵੇਖਦੇ ਸਾਂ ਤੇ ਹਰ ਵਾਰ ਜਦੋਂ ਫ਼ਿਲਿਪਸ, ਮਰਫੀ ਜਾਂ ਬੁਸ਼ ਦਾ ਕੋਈ ਇਸ਼ਤਿਹਾਰ ਵੇਖਦੇ ਸਾਂ ਤਾਂ ਅਸੀਂ ਪਿਤਾ ਕੋਲੋਂ ਪੁੱਛਦੇ ਸਾਂ ਕਿ ਕੀ ਅਸੀਂ ਵੀ ਇਹ ਲੈ ਸਕਦੇ ਹਾਂ। ਹਰ ਵਾਰ ਉਨ੍ਹਾਂ ਦਾ ਜਵਾਬ ਹੁੰਦਾ ਸੀ ਕਿ ਸਾਨੂੰ ਇਸ ਦੀ ਲੋੜ ਨਹੀਂ ਕਿਉਂਕਿ ਸਾਡੇ ਕੋਲ ਪਹਿਲਾਂ ਹੀ ਪੰਜ ਰੇਡੀਓ ਹਨ। ਉਨ੍ਹਾਂ ਦਾ ਇਸ਼ਾਰਾ ਆਪਣੇ ਪੰਜ ਪੁੱਤਰਾਂ ਵੱਲ ਹੁੰਦਾ ਸੀ। ਸਾਡੇ ਕੋਲ ਆਪਣਾ ਮਕਾਨ ਵੀ ਨਹੀਂ ਸੀ। ਕਦੇ ਕਦਾਈ ਉਨ੍ਹਾਂ ਨੂੰ ਅਸੀਂ ਇਸ ਬਾਰੇ ਵੀ ਪੁੱਛਦੇ ਸਾਂ। ਉਨ੍ਹਾਂ ਦਾ ਜਵਾਬ ਫਿਰ ਪਹਿਲਾਂ ਵਾਲਾ ਹੀ ਹੁੰਦਾ ਸੀ, "ਸਾਨੂੰ ਆਪਣੇ ਮਕਾਨ ਦੀ ਲੋੜ ਨਹੀਂ, ਸਾਡੇ ਕੋਲ ਪਹਿਲਾਂ ਹੀ ਪੰਜ ਮਕਾਨ ਹਨ।" ਉਨ੍ਹਾਂ ਦੇ ਜਵਾਬਾਂ ਨਾਲ ਸਾਡਾ ਦਿਲ ਖੁਸ਼ ਨਹੀਂ ਸੀ ਹੁੰਦਾ। ਫਿਰ ਵੀ ਅਸੀਂ ਜ਼ਰੂਰ ਸਿੱਖ ਲਿਆ ਕਿ ਆਪਣੀ ਨਿੱਜੀ ਸਫ਼ਲਤਾ ਤੇ ਰਾਹਤ ਨੂੰ ਇਸ ਗੱਲ ਨਾਲ ਨਾ ਮਾਪੋ ਕਿ ਤੁਹਾਡੇ ਕੋਲ ਆਪਣਾ ਕਿੰਨਾ ਮਾਲ ਧਨ ਹੈ।

ਸਰਕਾਰੀ ਮਕਾਨ ਕਦੇ ਕਦਾਈਂ ਹੀ ਵਾੜਾਂ ਵਾਲੇ ਹੁੰਦੇ ਸਨ। ਮਾਂ ਤੇ ਮੈਂ ਛੋਟੀਆਂ ਛੋਟੀਆਂ ਟਹਿਣੀਆਂ ਚੁਣਦੇ ਸਾਂ ਤੇ ਇਕ ਨਿੱਕੀ ਜਿਹੀ ਵਾੜ ਬਣਾ ਲੈਂਦੇ ਸਾਂ। ਦੁਪਿਹਰ ਦੇ ਖਾਣੇ ਮਗਰੋਂ ਮਾਂ ਕਦੇ ਨਹੀਂ ਸੀ ਸੌਂਦੀ। ਉਹ ਆਪਣੀ ਰਸੋਈ ਤੇ ਭਾਂਡੇ ਸੰਭਾਲ ਲੈਂਦੀ ਸੀਤੇ ਉਹ ਤੇ ਮੈਂ ਸਿਉਂਕ ਨਾਲ ਭਰਿਆ ਵਿਹੜਾ ਪੱਟਣ ਲਈ ਜੁੱਟ ਜਾਂਦੇ ਸਾਂ। ਅਸੀਂ ਵਿਹੜੇ ਵਿਚ ਫੁੱਲਾਂ ਦੇ ਬੂਟੇ ਲਾਉਂਦੇ ਸਾਂ। ਪਰ ਸਿਉਂਕ ਉਨ੍ਹਾਂ ਨੂੰ ਬਰਬਾਦ ਕਰ ਦਿੰਦੀ ਸੀ। ਮਾਂ ਆਪਣੇ ਚੁੱਲ੍ਹੇ ਤੋਂ ਸਵਾਹ ਲਿਆਉਂਦੀ ਤੇ ਉਸਨੂੰ ਮਿੱਟੀ ਨਾਲ ਰਲਾ ਕੇ ਫੇਰ ਇਕ ਵਾਰ ਬੂਟੇ ਲਾਏ। ਇਸ ਵਾਰ ਉਨ੍ਹਾਂ ਨੂੰ ਫੁੱਲ ਲੱਗ ਗਏ। ਪਰ ਉਹਨੀਂ ਦਿਨੀਂ ਮੇਰੇ ਪਿਤਾ ਦੀ ਬਦਲੀ ਦੇ ਹੁਕਮ ਆ ਗਏ। ਕੁਝ ਗਵਾਂਢੀਆਂ ਨੇ ਮੇਰੀ ਮਾਂ ਨੂੰ ਕਿਹਾ ਕਿ ਉਹ ਇਕ ਸਰਕਾਰੀ ਮਕਾਨ ਨੂੰ ਸਜਾਉਣ ਲਈ ਏਨੀ ਮਿਹਨਤ ਕਿਉਂ ਕਰ ਰਹੀ ਹੈ ਜਦੋਂ ਕਿ ਇਸਦਾ ਫਾਇਦਾ ਅਗਲੇ ਅਲਾਟੀ ਨੂੰ ਹੋਵੇਗਾ। ਮੇਰੀ ਮਾਂ ਦਾ ਜਵਾਬ ਸੀ ਕਿ ਮੈਨੂੰ ਇਸਦਾ ਕੋਈ ਫਿਕਰ ਨਹੀਂ ਕਿ ਮੈਂ ਇਨ੍ਹਾਂ ਬੂਟਿਆਂ ਨੂੰ ਫਲ ਲੱਗਦਾ ਨਹੀਂ ਵੇਖਾਂਗੀ, "ਮੈਂ ਮਾਰੂਥਲ ਵਿਚ ਇਕ ਬਗੀਚਾ ਲਾ ਦਿਤਾ ਹੈ, ਮੈਨੂੰ ਹੁਣ ਜੋ ਥਾਂ ਮਿਲੀ ਸੀ, ਮੇਰੇ ਲਈ ਜ਼ਰੂਰੀ ਹੈ ਕਿ ਮੈਂ ਉਸਨੂੰ ਵਧੇਰੇ ਚੰਗੀ ਹਾਲਤ ਵਿਚ ਛੱਡ ਕੇ ਜਾਵਾਂ।" ਸਫਲਤਾ ਲਈ ਇਹ ਮੇਰੀ ਪਹਿਲੀ ਸਿੱਖਿਆ ਸੀ, *ਮਹੱਤਵ ਉਸ ਗੱਲ ਦਾ ਨਹੀਂ ਹੈ ਜੋ ਤੁਸੀਂ ਆਪਣੇ ਆਪ ਲਈ ਪੈਦਾ ਕਰਦੇ ਹੋ, ਸਫਲਤਾ ਦਾ ਭੇਦ ਉਸ ਵਿਚ ਹੈ ਜੋ ਤੁਸੀਂ ਪਿੱਛੇ ਛੱਡ ਕੇ ਜਾਂਦੇ ਹੋ।*

ਮੇਰੀ ਮਾਂ ਨੂੰ ਆਪਣੀਆਂ ਅੱਖਾਂ ਵਿਚ ਮੋਤੀਆਂ ਬਿੰਦ ਉਤਰਨਾ ਸ਼ੁਰੂ ਹੋ ਗਿਆ। ਉਸ ਵੇਲੇ ਮੇਰੇ ਭਰਾਵਾਂ ਵਿਚੋਂ ਸਭ ਤੋਂ ਵੱਡੇ ਨੂੰ ਭੁਬਨੇਸ਼ਵਰ ਯੂਨੀਵਰਸਿਟੀ ਵਿਚ ਪੜ੍ਹਾਉਣ ਦੀ ਨੌਕਰੀ ਮਿਲ ਗਈ ਸੀ ਉਸਨੇ ਸਿਵਲ ਸਰਵਿਸ ਇਮਤਿਹਾਨ ਲਈ ਤਿਆਰੀ ਕਰਨੀ ਸੀ। ਇਸ ਲਈ ਫੈਸਲਾ ਕੀਤਾ ਗਿਆ ਕਿ ਮੇਰੀ ਮਾਂ ਉਸਦੀ ਰੋਟੀ ਪਕਾਉਣ ਲਈ ਉਸ ਨਾਲ ਜਾਏਗੀ ਤੇ ਉਸਦੀ ਇਕ ਪੂਛ ਵਾਂਗ ਮੈਂ ਵੀ ਉਸਦੇ ਨਾਲ ਜਾਣਾ ਸੀ। ਭੁਬਨੇਸ਼ਵਰ ਵਿਚ ਪਹਿਲੀ ਵਾਰ ਮੈਂ ਘਰਾਂ ਵਿੱਚ ਬਿਜਲੀ ਤੇ ਨਲਕਿਆਂ ਵਿਚ ਪਾਣੀ ਵੇਖਿਆ। ਇਹ ਗੱਲ 1965 ਦੀ ਹੇ ਤੇ ਦੇਸ਼ ਦੀ ਪਾਕਿਸਤਾਨ ਨਾਲ ਲੜਾਈ ਹੋਣ ਵਾਲੀ ਸੀ। ਮਾਂ ਨੂੰ ਪੜ੍ਹਣ ਵਿਚ ਔਖਿਆਈ ਹੋ ਰਹੀ ਸੀ ਤੇ ਹੋਰ ਗੱਲਾਂ ਤੋਂ ਇਲਾਵਾ ਉਹ ਬੰਗਾਲਣ ਸੀ ਤੇ ਉਸਨੂੰ ਉੜੀਆ ਲਿਪੀ ਨਹੀਂ ਸੀ ਆਉਂਦੀ। ਸੋ ਮੇਰੇ ਹੋਰ ਨਿਤਨੇਮ ਦੇ ਨਾਲ ਇਕ ਹੋਰ ਫ਼ਰਜ ਇਹ ਜੁੜ ਗਿਆ ਕਿ ਮੈਂ ਉਸਨੂੰ ਰੋਜ਼ ਸਥਾਨਕ ਅਖ਼ਬਾਰ ਪੜ੍ਹਕੇ ਸੁਣਾਵਾਂ, ਸ਼ੁਰੂ ਤੋਂ ਅਖੀਰ ਤੱਕ। ਇਸ ਨਾਲ ਮੇਰੇ ਅੰਦਰ ਇਕ ਵਡੇਰੀ ਦੁਨੀਆਂ ਨਾਲ ਜੁੜ ਜਾਣ ਦਾ ਅਹਿਸਾਸ ਪੈਦਾ ਹੋ ਗਿਆ। ਮੈਂ ਮਹਿਸੂਸ ਕੀਤਾ ਜਿਵੇਂ ਆਪ ਲੜਾਈ ਲੜ ਰਿਹਾ ਹੋਵਾਂ। ਮਾਂ ਤੇ ਮੈਂ ਰੋਜ਼ ਖ਼ਬਰਾਂ ਉੱਤੇ ਚਰਚਾ ਕਰਦੇ ਤੇ ਇਸ ਤਰ੍ਹਾਂ ਸਾਡਾ ਇਕ ਵਡੇਰੇ ਸੰਸਾਰ ਨਾਲ ਰਿਸ਼ਤਾ ਜੁੜ ਗਿਆ। ਇਸ ਸੰਸਾਰ ਵਿਚ ਅਸੀਂ ਆਪ ਇਕ ਵਡੇਰੀ ਅਸਲੀਅਤ ਬਣ ਗਏ। ਅੱਜ ਦੇ ਦਿਨ ਤੱਕ ਆਪਣੀ ਸਫ਼ਲਤਾ ਦੀ ਪੈਮਾਇਸ਼ ਓਸੇ ਵਡੇਰੇ ਰਿਸ਼ਤੇ ਦੇ ਹਿਸਾਬ ਕਰਦਾ ਹਾਂ।

ਓਧਰ ਲੜਾਈ ਜ਼ੋਰਾਂ 'ਤੇ ਸੀ ਤੇ ਭਾਰਤ ਦੋਹਾਂ ਮੋਰਚਿਆਂ ਉਤੇ ਲੜ ਰਿਹਾ ਸੀ। ਉਸ ਵੇਲੇ ਦੇ ਪ੍ਰਧਾਨ ਮੰਤਰੀ, ਲਾਲ ਬਹਾਦੁਰ ਸ਼ਾਸ਼ਤਰੀ ਨੇ ਇਕ ਨਵਾਂ ਨਾਹਰਾ ਘੜਿਆ ਤੇ ਦੇਸ਼ ਭਰ ਦੀ ਉਮੜ ਰਹੀ ਲਹਿਰ ਰਾਹੀਂ ਕੌਮ ਨੂੰ ਇਕਮੁੱਠ ਕਰ ਦਿਤਾ। ਮਾਂ ਨੂੰ ਅਖ਼ਬਾਰ ਪੜ੍ਹਕੇ ਸੁਣਾਉਣ ਤੋਂ ਇਲਾਵਾ ਮੈਨੂੰ ਹੋਰ ਸਮਝ ਨਹੀਂ ਸੀ ਆ ਰਹੀ ਕਿ ਮੈਂ ਲੜਾਈ ਵਿਚ ਕਿਵੇਂ ਸਰਗਰਮ ਹਿੱਸਾ ਲਵਾਂ। ਸੋ ਮਾਂ ਨੂੰ ਅਖ਼ਬਾਰ ਪੜ੍ਹ ਕੇ ਸੁਣਾ ਦੇਣ ਮਗਰੋਂ ਮੈਂ ਰੋਜ਼ ਯੂਨੀਵਰਸਿਟੀ ਦੀ ਪਾਣੀ ਦੀ ਟੈਂਕੀ ਕੋਲ ਜਾ ਪਹੁੰਚਦਾ ਸਾਂ ਜਿਹੜੀ ਇਕ ਲੋਕਾਂ ਦੇ ਇਕੱਠੇ ਹੋਣ ਦੀ ਥਾਂ ਬਣੀ ਹੋਈ ਸੀ। ਮੈਂ ਉਥੇ ਕਈ ਘੰਟੇ ਗੁਜ਼ਾਰਦਾ ਸਾਂ ਤੇ ਖਿਆਲਾਂ ਵਿਚ ਹੀ ਸਮਝਦਾ ਸਾਂ ਕਿ ਸ਼ਹਿਰ ਵਿਚ ਜਾਸੂਸ ਹੋ ਸਕਦੇ ਹਨ ਜੋ ਪਾਣੀ ਵਿਚ ਜ਼ਹਿਰ ਰਲਾਉਣ ਲਈ ਏਥੇ ਆਉਣਗੇ ਤੇ ਮੈਨੂੰ ਉਨ੍ਹਾਂ ਉੱਤੇ ਨਜ਼ਰ ਰੱਖਣੀ ਚਾਹੀਦੀ ਹੈ। ਮੈਂ ਕੋਈ ਜਾਸੂਸ ਫੜਨ ਦਾ ਵੀ ਸੁਪਨਾ ਵੇਖਦਾ ਰਹਿੰਦਾ ਸਾਂ ਤੇ ਫਿਰ ਸੋਚਦਾ ਸਾਂ ਕਿ ਕੱਲ੍ਹ ਮੇਰਾ ਨਾਂ ਅਖ਼ਬਾਰਾਂ ਵਿਚ ਛਪੇਗਾ। ਮੇਰੀ ਬਦਕਿਸਮਤੀ ਨਾਲ ਜਾਸੂਸਾਂ ਨੇ

ਭੁਬਨੇਸ਼ਵਰ ਸ਼ਹਿਰ ਨੂੰ ਅੱਖੋਂ ਓਹਲੇ ਹੀ ਰੱਖਿਆ ਤੇ ਮੈਨੂੰ ਕਦੇ ਵੀ ਕਿਸੇ ਨਾਲ ਗੁੱਥਮ ਗੁੱਥਾ ਹੋ ਕੇ ਜਾਸੂਸ ਫੜਨ ਦਾ ਮੌਕਾ ਨਾ ਮਿਲਿਆ, ਖਿਆਲਾਂ ਦੀ ਉਡਾਰੀ ਹੀ ਸੱਭ ਕੁਝ ਹੈ। ਜੇ ਅਸੀਂ ਕਲਪਨਾ ਕਰੀਏ ਕਿ ਸਾਡਾ ਵੀ ਭਵਿੱਖ ਹੋਵੇਗਾ, ਅਸੀਂ ਉਹ ਬਣਾ ਸਕਦੇ ਹਾਂ। ਜੇ ਅਸੀਂ ਉਹ ਭਵਿੱਖ ਬਣਾ ਲਈਏ ਤਾਂ ਹੋਰ ਓਥੇ ਰਹਿਣਗੇ। ਇਹੀ ਸਫ਼ਲਤਾ ਦਾ ਤੱਤ ਹੈ।

ਅਗਲੇ ਕੁਝ ਸਾਲਾਂ ਵਿਚ ਮੇਰੀ ਮਾਂ ਦੀ ਨਜ਼ਰ ਹੋਰ ਕਮਜ਼ੋਰ ਹੋ ਗਈ ਪਰ ਮੇਰੇ ਅੰਦਰ ਉਸ ਨੇ ਇਕ ਵਡੇਰੀ ਦ੍ਰਿਸ਼ਟੀ ਪੈਦਾ ਕਰ ਦਿਤੀ। ਉਹ ਦ੍ਰਿਸ਼ਟੀ ਜਿਹੜੀ ਅੱਜ ਵੀ ਸਾਰੀ ਦੁਨੀਆਂ ਨੂੰ ਵੇਖ ਰਹੀ ਹੈ ਜਿਉਂ ਜਿਉਂ ਸਾਲ ਲੰਘਦੇ ਗਏ ਮੇਰੀ ਮਾਂ ਦੀ ਨਜ਼ਰ ਖਰਾਬ ਹੁੰਦੀ ਗਈ ਤੇ ਅਖੀਰ ਉਸ ਦਾ ਮੋਤੀਆ ਬਿੰਦ ਦਾ ਓਪ੍ਰੇਸ਼ਨ ਕਰਵਾਉਣਾ ਪਿਆ। ਮੈਨੂੰ ਯਾਦ ਹੈ ਜਦੋਂ ਉਹ ਓਪ੍ਰੇਸ਼ਨ ਕਰਵਾ ਕੇ ਆਈ ਤਾਂ ਬਹੁਤ ਚਿਰ ਪਿੱਛੋਂ ਪਹਿਲੀ ਵਾਰ ਉਸਨੇ ਮੇਰੀ ਸ਼ਕਲ ਸਾਫ ਸਾਫ ਵੇਖੀ ਤੇ ਹੈਰਾਨ ਰਹਿ ਗਈ। ਕਹਿਣ ਲੱਗੀ, "ਵਾਹ, ਮੈਨੂੰ ਨਹੀਂ ਸੀ ਪਤਾ ਤੂੰ ਏਨਾ ਗੋਰਾ ਏ।" ਇਸ ਪ੍ਰਸੰਸਾ ਨਾਲ ਮੈਂ ਅੱਜ ਤੱਕ ਗਦ ਗਦ ਹਾਂ। ਫਿਰ ਨਜ਼ਰ ਮੁੜਨ ਤੋਂ ਕੁਝ ਹੀ ਹਫਤਿਆਂ ਬਾਅਦ ਉਸ ਦੀਆਂ ਅੱਖਾਂ ਵਿਚ ਫਿਸੀਆਂ ਹੋ ਗਈਆਂ ਤੇ ਉਹ ਰਾਤੋਂ ਰਾਤ ਦੋਹਾਂ ਅੱਖਾਂ ਤੋਂ ਅੰਨ੍ਹੀ ਹੋ ਗਈ। ਇਹ 1969 ਦੀ ਗੱਲ ਹੈ, 2000 ਵਿਚ ਉਸ ਦੀ ਮੌਤ ਹੋ ਗਈ ਸੀ। ਇਨ੍ਹਾਂ ਸਾਰੇ 32 ਸਾਲਾਂ ਵਿਚ ਜਿੰਨ੍ਹਾਂ ਵਿਚ ਉਹ ਨਜ਼ਰ ਤੋਂ ਵਾਂਝੀ ਰਹੀ। ਉਹ ਇਕ ਵਾਰ ਵੀ ਆਪਣੀ 'ਕਿਸਮਤ' ਨੂੰ ਨਹੀਂ ਰੋਈ ਸੀ। ਮੈਂ ਇਸ ਉਤਸੁਕਤਾ ਨਾਲ ਕਿ ਉਹ ਨਜ਼ਰ ਵਿਹੂਣੀਆਂ ਅੱਖਾਂ ਨਾਲ ਕੀ ਵੇਖਦੀ ਹੈ। ਇਕ ਵਾਰ ਉਸਨੂੰ ਪੁੱਛਿਆ ਕਿ ਉਸ ਨੂੰ ਨ੍ਹੇਰੇ ਵਿਚ ਕੀ ਦਿਸਦਾ ਹੈ। ਉਸਦਾ ਜਵਾਬ ਸੀ, "ਨਹੀਂ ਮੈਨੂੰ ਨ੍ਹੇਰੇ ਵਿਚ ਕੁਝ ਨਹੀਂ ਦਿਸਦਾ। ਮੈਂ ਬੰਦ ਅੱਖਾਂ ਨਾਲ ਵੀ ਕੇਵਲ ਚਾਨਣ ਵੇਖਦੀ ਹਾਂ।" ਅੱਸੀਆਂ ਸਾਲਾਂ ਦੀ ਉਮਰ ਹੋਣ ਤਕ ਉਹ ਰੋਜ਼ ਸਵੇਰੇ ਯੋਗ ਆਸਣ ਕਰਦੀ ਰਹੀ, ਆਪਣੇ ਕਮਰੇ ਵਿਚ ਆਪਣਾ ਬਹੁਕਰ ਕਰਦੀ ਰਹੀ ਤੇ ਆਪਣੇ ਕੱਪੜੇ ਆਪ ਧੋਂਦੀ ਰਹੀ। ਸੋ ਮੇਰੇ ਲਈ ਸਫ਼ਲਤਾ ਆਜ਼ਾਦੀ ਦੇ ਅਨੁਭਵ ਦੀ ਗੱਲ ਹੈ ; ਇਸ ਦੁਨੀਆਂ ਨੂੰ, ਹਨੇਰੇ ਨੂੰ ਨਾ ਵੇਖਣਾ, ਕੇਵਲ ਚਾਨਣ ਹੀ ਵੇਖਣਾ ਹੈ।

ਆਉਂਦੇ ਬਹੁਤ ਸਾਰੇ ਸਾਲਾਂ ਵਿਚ ਮੈਂ ਵੱਡਾ ਹੋਇਆ, ਮੈਂ ਆਪਣੀ ਪੜ੍ਹਾਈ ਪੂਰੀ ਕੀਤੀ, ਸੱਨਅਤਾਂ ਵਿਚ ਸ਼ਾਮਲ ਹੋਇਆ ਤੇ ਆਪਣਾ ਜੀਵਨ ਪੰਧ ਆਪ ਉਲੀਕਣ ਲੱਗਾ। ਮੈਂ ਆਪਣੀ ਜ਼ਿੰਦਗੀ ਸਰਕਾਰੀ ਦਫ਼ਤਰ ਵਿਚ ਇਕ ਕਲਰਕ ਦੀ ਹੈਸੀਅਤ ਵਿਚ ਸ਼ੁਰੂ ਕੀਤੀ, ਫਿਰ ਡੀ. ਸੀ. ਐਮ. ਗਰੁੱਪ ਵਿਚ ਇਕ ਮੈਨੇਜਮੈਂਟ ਟ੍ਰੇਨੀ ਬਣ ਗਿਆ ਤੇ ਅਖੀਰ ਸੂਚਨਾ ਤਕਨਾਲੋਜੀ ਦੀ ਸਨੱਅਤ ਵਿਚ ਆਪਣੀ ਜੀਵਕਾ ਕਮਾਉਣ ਲੱਗ ਪਿਆ। ਇਹ 1981 ਦੀ ਗੱਲ ਹੈ ਜਦੋਂ ਚੌਥੀ ਪੀੜ੍ਹੀ ਦੇ ਕੰਪਿਊਟਰ ਭਾਰਤੀ ਵਿਚ ਆਏ ਸਨ। ਜੀਵਨ ਮੈਨੂੰ ਥਾਂ ਥਾਂ ਲਈ ਫਿਰਿਆ, ਮੈਂ ਉੱਘੇ ਲੋਕਾਂ ਨਾਲ ਕੰਮ ਕੀਤਾ, ਵੰਗਾਰਮਈ ਜ਼ਿੰਮੇਵਾਰੀਆਂ ਨਿਭਾਈਆਂ ਤੇ ਦੁਨੀਆਂ ਭਰ ਵਿਚ ਸਫ਼ਰ ਕੀਤਾ। ਸਾਲ 1992 ਵਿਚ ਜਦੋਂ ਮੇਰੀ ਬਦਲੀ ਅਮਰੀਕਾ ਵਿਚ ਹੋਈ, ਮੈਨੂੰ ਪਤਾ ਲੱਗਾ ਕਿ ਮੇਰਾ ਪਿਤਾ ਜਿਹੜਾ ਰੀਟਾਇਰ ਹੋ ਕੇ ਮੇਰੇ ਵੱਡੇ ਭਰਾ ਨਾਲ ਰਹਿ ਰਿਹਾ ਸੀ, ਕਾਫੀ ਝੁਲਸ ਗਿਆ ਹੈ ਤੇ ਦਿੱਲੀ ਦੇ ਸਫ਼ਦਰਜੰਗ ਹਸਪਤਾਲ ਵਿਚ ਦਾਖਲ ਹੈ। ਕੁਝ ਦਿਨ ਉਹ ਬੜੀ ਨਾਜ਼ੁਕ ਹਾਲਤ ਵਿਚ ਓਥੇ ਹੀ ਰਿਹਾ। ਧੌਣ ਤੋਂ ਨਹੁੰਆਂ ਤਕ ਪੱਟੀਆਂ ਵਿਚ ਵਲ੍ਹੇਟਿਆਂ ਹੋਇਆ। ਸਫ਼ਦਰਜੰਗ ਹਸਪਤਾਲ ਇਕ ਟਿੱਡੀਆਂ ਨਾਲ ਭਰਿਆ ਹੋਇਆ ਗੰਦਾ ਹਸਪਤਾਲ ਸੀ ਜੋ ਇਨਸਾਨਾਂ ਦੇ ਰਹਿਣ ਯੋਗ ਨਹੀਂ ਹੈ। ਓਥੇ ਬਰਨ ਵਾਰਡ ਵਿਚ ਕੰਮ ਕਰਦਿਆਂ, ਕੰਮ ਹੇਠ ਦੱਬੀਆਂ ਤੇ ਕਾਫੀ ਸਾਜ਼ ਸਾਮਾਨ ਤੋਂ ਸੱਖਣੀਆ ਨਰਸਾਂ ਇਸ ਗ਼ੈਰ ਮਨੁੱਖੀ ਜੀਵਨ ਦੀਆਂ ਆਪ ਵੀ ਸ਼ਿਕਾਰ ਸਨ ਤੇ ਰੋਗੀਆਂ ਨੂੰ ਵੀ ਸ਼ਿਕਾਰ ਬਣਾ ਰਹੀਆ ਸਨ। ਇਕ ਸਵੇਰ ਆਪਣੇ ਪਿਤਾ ਦੀ ਖ਼ਬਰਗਿਰੀ ਕਰਦਿਆਂ ਮੈਂ ਵੇਖਿਆ ਕਿ ਖੂਨ ਦੀ ਬੋਤਲ ਖਾਲੀ ਹੋ ਚੁੱਕੀ ਸੀ ਤੇ ਮੈਨੂੰ ਡਰ ਸੀ ਕਿ ਕਿਤੇ ਨਾੜ ਦੇ ਅੰਦਰ ਹਵਾ ਨਾ ਚਲੀ ਜਾਏ। ਮੈਂ ਡਿਊਟੀ ਵਾਲੀ ਨਰਸ ਨੂੰ ਕਿਹਾ ਕਿ ਉਹ ਬੋਤਲ ਬਦਲ ਦੇਵੇ। ਉਹਦਾ ਦੋ ਟੁੱਕ ਜਵਾਬ ਸੀ ਕਿ ਮੈਂ ਆਪੇ ਬਦਲ ਲਵਾਂ। ਓਧਰ ਮੇਰਾ ਪਿਤਾ ਮੌਤ ਦੇ ਮੂੰਹ ਵਿਚ ਸੀ ਸੋ ਨਰਸ ਦੇ ਜਵਾਬ 'ਤੇ ਮੈਨੂੰ ਗੁੱਸਾ ਵੀ ਆਇਆ, ਚੋਟ ਵੀ ਲੱਗੀ ਤੇ ਛਿੱਥਾਪਣ ਵੀ ਮਹਿਸੂਸ ਹੋਇਆ। ਅਖੀਰ ਉਹ ਕੁਝ ਮੱਠੀ ਪੈ ਗਈ ਤੇ ਸਾਡੇ ਕੋਲ ਆ ਗਈ। ਮੇਰੇ ਪਿਤਾ ਨੇ ਅੱਖਾਂ ਖੋਲ੍ਹੀਆਂ ਤੇ ਹੌਲੀ ਹੌਲੀ ਉਸਨੂੰ ਕਿਹਾ, "ਤੁਸੀਂ ਅਜੇ ਤਕ ਘਰ ਨਹੀਂ ਗਏ ?" ਏਥੇ ਇਕ ਆਦਮੀ ਮੌਤ ਦੇ ਬਿਸਤਰੇ 'ਤੇ ਪਿਆ ਸੀ ਪਰ ਉਸਨੂੰ ਫਿਕਰ ਕੰਮ ਦੇ ਬੋਝ ਥੱਲੇ ਦੱਬੀ ਨਰਸ ਦੀ ਸੀ। ਆਪਣੀ ਹਾਲਤ ਦੀ ਨਹੀਂ ਸੀ। ਮੈਂ ਉਸ ਦੀ ਧੀਰਜ ਭਰੀ ਅਵਾਜ਼ ਸੁਣ ਕੇ ਹੱਕਾ ਬੱਕਾ ਰਹਿ ਗਿਆ। ਓਥੇ ਮੈਂ ਸਿੱਖਿਆ ਕਿ, ਤੁਹਾਨੂੰ ਕਿਸੇ ਹੋਰ ਮਨੁੱਖ ਦੀ ਕਿੰਨੀ ਚਿੰਤਾ ਹੋ ਸਕਦੀ ਹੈ, ਇਸ ਦਾ ਕੋਈ ਹੱਦ ਬੰਨਾ ਨਹੀਂ ਹੈ ਤੇ ਕਿਸੇ ਨੂੰ ਆਪਣੀ ਵਲਗਣ ਵਿਚ ਲੈ ਲੈਣ ਦੀ ਕਿਹੜੀ ਸੀਮਾ ਹੈ। ਅਗਲੇ ਦਿਨ ਮੇਰਾ ਪਿਤਾ ਚੱਲ ਵੱਸਿਆ।

ਮੇਰਾ ਬਾਪ ਇਕ ਅਜਿਹਾ ਆਦਮੀ ਸੀ ਜਿਸ ਦੀ ਸਫਲਤਾ ਉਸ ਦੇ ਅਸੂਲਾਂ, ਉਸ ਦੀ ਸਾਦਗੀ, ਉਸਦੇ ਵਿਸ਼ਵੀਕਰਣ ਤੇ ਉਸਦੇ ਮਨ ਦੀ ਵਿਸ਼ਾਲਤਾ ਵਿਚ ਸੀ। ਉਸਨੇ ਸਭ ਤੋਂ ਉਚੀ ਸਿੱਖਿਆ ਮੈਨੂੰ ਇਹ ਦਿੱਤੀ ਕਿ ਤੁਹਾਡੀ ਸਫਲਤਾ ਤੁਹਾਡੀ ਇਸ ਯੋਗਤਾ ਵਿਚ ਹੈ ਕਿ ਤੁਸੀਂ, ਭਾਵੇਂ ਤੁਹਾਡੀ ਵੇਲੇ ਦੀ ਹਾਲਤ ਕਿਹੋ ਜਿਹੀ ਹੋਵੇ, ਆਪਣੀ ਤਕਲੀਫ ਤੋਂ ਕਿੰਨਾ ਉਪਰ ਉੱਠ ਸਕਦੇ ਹੋ, ਜੇ ਤੁਸੀਂ ਚਾਹੋ ਤਾਂ ਤੁਸੀਂ ਆਪਣੀ ਚੇਤਨਾ ਆਪਣੇ ਨਿਕਟ ਆਲੇ ਦੁਆਲੇ ਤੋਂ ਵੀ ਉਪਰ ਚੁੱਕ ਸਕਦੇ ਹੋ। ਸਫਲਤਾ ਸਰੀਰਕ ਆਰਾਮ ਦੇ ਸਾਧਨ ਪੈਦਾ ਕਰਨ ਵਿਚ ਨਹੀਂ ਹੈ। ਉਹ ਟ੍ਰਾਂਜਿਸਟਰ ਖਰੀਦ ਲੈਣ ਵਿਚ ਨਹੀਂ ਹੈ ਜੋ ਕਦੇ ਉਸ ਕੋਲ ਨਹੀਂ ਸੀ ਹੋਇਆ। ਉਸਦੀ ਸਫਲਤਾ ਉਸ ਵਿਰਸੇ ਵਿਚ ਸੀ ਜੋ ਉਹ ਛੱਡ ਗਿਆ ਸੀ, ਆਦਰਸ਼ਾਂ ਦੀ ਉਸ ਨਿਰੰਤਰਤਾ ਵਿਚ ਸੀ ਜੋ ਇਕ ਛੋਟੇ ਘੱਟ ਤਨਖਾਹ ਵਾਲੇ ਅਤੇ ਮਾਨਤਾ ਰਹਿਤ ਸਰਕਾਰੀ ਮੁਲਾਜ਼ਮ ਦੀ ਮਜ਼ਬੂਰੀ ਤੋਂ ਉੱਠ ਕੇ ਅਨੰਤ ਹੋ ਗਈ ਸੀ।

ਮੇਰੇ ਪਿਤਾ ਦਾ ਪਹਿਲਾਂ, ਅੰਗਰੇਜ਼ੀ ਰਾਜ ਵਿਚ ਅਥਾਹ ਵਿਸ਼ਵਾਸ ਸੀ। ਉਸਨੂੰ ਸੱਚੇ ਦਿਲੋਂ ਇਹ ਸ਼ੱਕ ਸੀ ਕਿ ਕੀ ਭਾਰਤ ਦੀਆਂ ਰਾਜਸੀ ਪਾਰਟੀਆਂ ਆਜ਼ਾਦੀ ਤੋਂ ਮਗਰੋਂ ਦੇਸ਼ ਨੂੰ ਚਲਾ

*ਬਾਕੀ ਸਫਾ 12 'ਤੇ*



# ਸਰਬ ਸ਼ਕਤੀਮਾਨ ਨਾਲ ਭੇੜ-ਭਾਗ 2

*ਖੁਸ਼ਵੰਤ ਸਿੰਘ*

ਅਤੇ ਵੱਖ ਵੱਖ ਧਰਮ ਪੁਸਤਕਾਂ ਬਾਰੇ ਕੀ ਕਹੀਏ ? ਅਸੀਂ ਇਨ੍ਹਾਂ ਧਰਮ ਪੁਸਤਕਾਂ ਨੂੰ ਉਸੇ ਤਰ੍ਹਾਂ ਹੀ ਨਹੀਂ ਦੇਖਦੇ ਜਿਵੇਂ ਨਸਰ ਜਾਂ ਨਜ਼ਮ ਦੀਆਂ ਲਿਖਤਾਂ ਨੂੰ ਦੇਖਦੇ ਹਾਂ। ਸਗੋਂ ਅਸੀਂ ਇਨ੍ਹਾਂ ਨੂੰ ਬਹੁਤ ਪਵਿੱਤਰ ਕਰਾਰ ਦਿੰਦੇ ਹਾਂ ਅਤੇ ਸਮਝਦੇ ਹਾਂ ਕਿ ਇਨ੍ਹਾਂ ਵਿਚ ਕੋਈ ਜਾਦੂਈ ਤਾਕਤਾਂ ਹਨ। ਇਨ੍ਹਾਂ ਨੂੰ ਧਾਰਮਿਕ ਫਿਲਾਸਫੀ ਦੀਆਂ ਲਿਖਤਾਂ ਦੇ ਤੌਰ ਤੇ ਅਧਿਐਨ ਦਾ ਸਾਧਨ ਬਣਾਉਣ ਦੀ ਥਾਂ ਸਗੋਂ ਇਨ੍ਹਾਂ ਦੀ ਪੂਜਾ ਕੀਤੀ ਜਾਂਦੀ ਹੈ ਜਾਂ ਸਿਰਫ ਅੱਖਾਂ ਮੀਟ ਕੇ ਪੜ੍ਹਿਆ ਜਾਂਦਾ ਹੈ। ਜਿੰਨ੍ਹਾਂ ਵੱਧ ਅਸੀਂ ਇਨ੍ਹਾਂ ਦੇ ਅਰਥਾਂ ਬਾਰੇ ਅਗਿਆਨੀ ਹੋਵਾਂਗੇ ਉਨ੍ਹਾਂ ਹੀ ਵੱਧ ਇਨ੍ਹਾਂ ਦੀ ਸ਼ਕਤੀ ਨੂੰ ਪ੍ਰਵਾਨ ਕਰਾਗੇ। ਜਿਹੜੀਆਂ ਲਿਖਤਾਂ ਪਾਲੀ, ਸੰਸਕ੍ਰਿਤ, ਗਰੀਕ, ਲੈਟਿਨ, ਅਰਬੀ ਜਾਂ ਸੰਤ ਭਾਸ਼ਾ ਵਰਗੀਆਂ ਪੁਰਾਣੀਆਂ ਭਾਸ਼ਾਵਾਂ ਵਿਚ ਲਿਖੀਆਂ ਗਈਆਂ ਹਨ ਉਹ ਸਭ ਤੋਂ ਵੱਧ ਪੋਂਹਦੀਆਂ ਹਨ ਕਿਉਂਕਿ ਬਹੁਤ ਘਟ ਲੋਕ ਇਨ੍ਹਾਂ ਦੇ ਅਰਥ ਸਮਝ ਸਕਦੇ ਸਨ। ਇਨ੍ਹਾਂ ਦੇ ਕੀਤੇ ਗਏ ਅਨੁਵਾਦ ਵਿਚ ਮੂਲ ਲਿਖਤਾਂ ਵਰਗਾ ਅਸਰ ਨਹੀਂ ਰਹਿੰਦਾ। ਜੇ ਅਨੁਵਾਦ ਦੇ ਰੂਪ ਵਿਚ ਗਾਇਤਰੀ ਮੰਤਰ, ਕੁਰਾਨ, ਸੁਰਾ ਯਾਸੀਨ ਜਾਂ ਸਿਖ ਸੋਲ੍ਹਾ ਪੜ੍ਹਿਆ ਜਾਵੇ ਤਾਂ ਇੰਝ ਪ੍ਰਤੀਤ ਹੋਵੇਗਾ ਜਿਵੇਂ ਇਸ ਵਿਚ ਖੌਫ ਦੂਰ ਕਰਨ ਦੀ ਜਿਹੜੀ ਤਾਕਤ ਸੀ ਉਹ ਜਾਂਦੀ ਰਹੀ ਹੈ। ਸਾਰੀਆਂ ਹੀ ਧਾਰਮਿਕ ਲਿਖਤਾਂ ਵਿਚ ਕੁਝ ਪਹਿਰੇ ਕਾਫੀ ਚੰਗੀ ਨਸਰ ਜਾਂ ਨਜ਼ਮ ਮੰਨੇ ਜਾ ਸਕਦੇ ਹਨ। ਪਰ ਬਹੁਤਾ ਕਰਕੇ ਉਨ੍ਹਾਂ ਵਿਚ ਦੁਹਰਾਓ ਹੈ ਅਤੇ ਅਕਸਰ ਹੀ ਇਨ੍ਹਾਂ ਵਿਚ ਤਰਕ ਦੀ ਕਮੀ ਹੈ। ਨਿੱਜੀ ਤੌਰ ਤੇ ਮੈਂ ਮਹਾਨ ਲਿਖਾਰੀਆਂ, ਕਵੀਆਂ ਤੇ ਨਾਟਕਕਾਰਾਂ ਜਿਵੇਂ ਕਿ ਕਾਲੀਦਾਸ, ਸ਼ੈਕਸਪੀਅਰ, ਗੇਟੇ, ਟਾਲਸਟਾਇ, ਟੈਗੋਰ, ਇਕਬਾਲ, ਇਲੀਅਟ ਅਤੇ ਫੈਜ਼ ਦੀਆਂ ਲਿਖਤਾਂ ਪੜ੍ਹਣਾ ਚਾਹਾਂਗਾ ਨਾ ਕਿ ਧਰਮ ਗ੍ਰੰਥ। ਧਰਮ ਨਿਰਪੱਖ ਨਸਰ ਅਤੇ ਨਜ਼ਮ ਉਨੇ ਹੀ ਆਨੰਦ ਨਾਲ ਪੜ੍ਹੇ ਜਾ ਸਕਦੇ ਹਨ ਅਤੇ ਇਨ੍ਹਾਂ ਨਾਲ ਹੱਲਾਸ਼ੇਰੀ ਵੀ ਮਿਲਦੀ ਹੈ। ਧਾਰਮਿਕ ਲਿਖਤਾਂ ਦਾ ਅਰਥ ਇਸ ਤਰ੍ਹਾਂ ਦਾ ਨਹੀਂ ਹੁੰਦਾ।

ਪੂਜਾ ਦੇ ਸਥਾਨਾਂ ਦੇ ਹੱਕ ਵਿਚ ਕਹਿਣ ਲਈ ਬਹੁਤਾ ਕੁਝ ਨਹੀਂ ਹੈ। ਇਹ ਸਾਰੇ ਸਥਾਨ ਧੰਦੇ ਦਾ ਕੇਂਦਰ ਬਣ ਗਏ ਹਨ ਜਿਥੇ ਪਾਦਰੀ, ਪਾਂਡੇ, ਪੁਜਾਰੀ, ਮੁੱਲੇ, ਮੁਜ਼ਾਵਰ, ਗ੍ਰੰਥੀ ਅਤੇ ਰਾਗੀ ਆਪਣੀ ਕਮਾਈ ਕਰਦੇ ਹਨ। ਆਪਣੇ ਆਪਣੇ ਕੰਟਰੋਲ ਹੇਠਲੇ ਸਥਾਨਾਂ ਉਤੇ ਚੜ੍ਹਾਏ ਗਏ ਚੜ੍ਹਾਵੇ ਦੇ ਇਵਜ਼ ਵਿਚ ਇਹ ਲੋਕ ਸ਼ਰਧਾਲੂਆਂ ਨੂੰ ਮੁੱਠੀ ਭਰ ਪ੍ਰਸਾਦ ਦਿੰਦੇ ਹਨ ਜਿਸਦੀ ਉਨ੍ਹਾਂ ਨੂੰ ਕੀਮਤ ਅਦਾ ਕਰਨੀ ਪੈਂਦੀ ਹੈ। ਜਦੋਂ ਕੁਝ ਲੋਕਾਂ ਦਾ ਪੂਜਾ ਦੇ ਸਥਾਨਾਂ ਵਿਚ ਸਵਾਰਥੀ ਹਿੱਤ ਪੈਂਦਾ ਹੋ ਜਾਵੇ ਉਦੋਂ ਇਹ ਸਥਾਨ ਲੜਾਈ ਝਗੜੇ ਦੇ ਕੇਂਦਰ ਬਣ ਜਾਂਦੇ ਹਨ। ਬਹੁਤੀ ਵਾਰੀ ਇਨ੍ਹਾਂ ਉਤੇ ਜ਼ਬਰਦਸਤੀ ਕਬਜ਼ੇ ਦੀਆਂ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਹਨ। ਕਾਅਬਾ ਵਿਚ ਬਹੁਤ ਸਾਰੀਆਂ ਖੂੰਖਾਰ ਲੜਾਈਆਂ ਹੋਈਆਂ ਹਨ। ਇਸੇ ਤਰ੍ਹਾਂ ਸਿੱਖਾਂ ਦੇ ਹਰਿਮੰਦਰ ਸਾਹਿਬ ਵਿਚ ਬਹੁਤ ਲੜਾਈਆਂ ਹੋ ਚੁੱਕੀਆਂ ਹਨ। ਬਹੁਤ ਸਾਰੇ ਹਿੰਦੂ ਮੰਦਰਾਂ ਤੇ ਆਸ਼ਰਮਾਂ ਦੀਆਂ ਪ੍ਰਬੰਧਕ ਕਮੇਟੀਆਂ ਅਦਾਲਤਾਂ ਦੇ ਚੱਕਰ ਵਿਚ ਫਸੀਆਂ ਰਹਿੰਦੀਆਂ ਹਨ। ਇਸ ਲਈ ਇਹ ਗੱਲ ਕਹੀ ਜਾ ਸਕਦੀ ਹੈ ਕਿ ਪੂਜਾ ਦਾ ਅਸਲੀ ਸਥਾਨ ਬੰਦੇ ਦਾ ਆਪਣਾ ਘਰ ਹੈ। ਇਸਲਾਮ ਵਰਗੇ ਕੁਝ ਧਰਮਾਂ ਵਿਚ ਮਸਜਿਦ ਵਿਚ ਇਕੱਠਾ ਹੋ ਕੇ ਪ੍ਰਾਰਥਨਾ ਕਰਨ ਦਾ ਪ੍ਰਬੰਧ ਕੀਤਾ ਗਿਆ ਹੈ ਤਾਂ ਕਿ ਲੋਕਾਂ ਵਿਚ ਭਰਾਤਰੀ ਭਾਵ ਪੈਦਾ ਕੀਤਾ ਜਾ ਸਕੇ। ਪਰ ਜਿਹੜੇ ਧਾਰਮਿਕ ਗਰੁੱਪ ਜਨਤਕ ਸਥਾਨਾਂ ਉਤੇ ਮੀਟਿੰਗਾਂ ਕਰਦੇ ਹਨ, ਜਲੂਸ ਕਢਦੇ ਹਨ, ਜਾਂ ਲਾਊਡ ਸਪੀਕਰਾਂ ਉਤੇ ਆਪਣਾ ਪ੍ਰਚਾਰ ਕਰਦੇ ਹਨ ਉਨ੍ਹਾਂ ਨੂੰ ਇਸ ਤਰ੍ਹਾਂ ਕਰਕੇ ਦੂਜੇ ਧਾਰਮਿਕ ਗਰੁੱਪਾਂ ਉਤੇ ਆਪਣੀ ਮਰਜ਼ੀ ਥੋਪਣ ਦਾ ਕੋਈ ਹੱਕ ਨਹੀਂ। ਸਾਰੀ ਸਾਰੀ ਰਾਤ ਚਲਣ ਵਾਲੇ ਜਗਰਾਤਿਆਂ ਨਾਲ ਬਿਮਾਰ ਅਤੇ ਬਜ਼ੁਰਗਾਂ ਸਮੇਤ ਸਾਰੇ ਮੁਹੱਲੇ ਦੀ ਨੀਂਦ ਖਰਾਬ ਕੀਤੀ ਜਾਂਦੀ ਹੈ।

ਅਖੀਰ ਵਿਚ ਮੈਂ ਪ੍ਰਾਰਥਨਾ ਅਤੇ ਭਗਤੀ ਵਲ ਆਉਂਦਾ ਹਾਂ। ਇਹ ਦੋਵੇਂ ਹੀ ਹਰੇਕ ਧਰਮ ਦਾ ਅਟੁੱਟ ਅੰਗ ਹਨ। ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹਨ ਕਿ ਅਸੀਂ ਭਾਰਤੀ ਭਾਵੇਂ ਹਿੰਦੂ ਹੋਈਏ, ਮੁਸਲਮਾਨ, ਇਸਾਈ, ਸਿੱਖ, ਜੈਨੀ ਜਾਂ ਪਾਰਸੀ, ਪਾਠ ਕਰਨ, ਧਾਰਮਿਕ ਸਥਾਨਾਂ ਦੀ ਯਾਤਰਾ ਕਰਨ ਅਤੇ ਰਹੁ ਰੀਤਾਂ ਨੂੰ ਮੰਨਣ ਉਤੇ ਸੰਸਾਰ ਦੇ ਹੋਰ ਲੋਕਾਂ ਤੋਂ ਵੱਧ ਸਮਾਂ ਲਾਉਂਦੇ ਹਨ। ਹਿੰਦੀ ਦਾ ਇਹ ਕਥਨ ਹੈ 'ਸੱਤ ਵਾਰ ਅਤੇ ਅੱਠ ਤਿਓਹਾਰ।' ਅਤੇ ਇਹ ਕੋਈ ਵਧਾ ਚੜ੍ਹਾ ਕੇ ਕੀਤੀ ਗੱਲ ਨਹੀਂ ਹੈ। ਜੇ ਅਸੀਂ ਇਸ ਗੱਲ ਦਾ ਹਿਸਾਬ ਲਾਈਏ ਕਿ ਸਾਡੇ ਦੇਸ਼ ਵਿਚ ਧਰਮ ਦੇ ਨਾਂ ਤੇ ਕਿੰਨੀਆਂ ਛੁੱਟੀਆਂ ਹੁੰਦੀਆਂ ਹਨ, ਪ੍ਰਾਰਥਨਾ ਕਰਨ, ਧਰਮ ਸਥਾਨਾਂ ਦੀ ਯਾਤਰਾ ਕਰਨ, ਸਤਸੰਗਾਂ ਵਿਚ ਸ਼ਾਮਲ ਹੋਣ, ਪ੍ਰਵਚਨ, ਕੀਰਤਨ ਅਤੇ ਕਵਾਲੀਆਂ ਸੁਣਨ ਵਿਚ ਅਸੀਂ ਕਿੰਨਾ ਸਮਾਂ ਲਾਉਂਦੇ ਹਾਂ ਤਾਂ ਕੁੱਲ ਜੋੜ ਬੜਾ ਹੈਰਾਨਕੁੰਨ ਹੋਵੇਗਾ। ਸਾਨੂੰ ਸਵਾਲ ਪੁਛਣਾ ਚਾਹੀਦਾ ਹੈ ਕਿ ਸਾਡੇ ਵਰਗੇ ਗਰੀਬ ਅਤੇ ਪਛੜੇ ਹੋਏ ਦੇਸ਼ ਨੂੰ ਇਹ ਵਾਰਾ ਖਾਂਦਾ ਹੈ ਕਿ ਅਸੀਂ ਇੰਨਾ ਜ਼ਿਆਦਾ ਸਮਾਂ ਐਸੇ ਕੰਮਾਂ ਵਿਚ ਬਤੀਤ ਕਰ ਦੇਈਏ ਜਿਸ ਨਾਲ ਕੋਈ ਪਦਾਰਥਕ ਲਾਭ ਨਹੀਂ ਹੁੰਦਾ ? ਆਪਣੇ ਆਪ ਨੂੰ ਇਹ ਸਵਾਲ ਵੀ ਪੁਛੋ ਕਿ ਹਰ ਰੋਜ਼ ਹੀ ਬਾਕਾਇਦਗੀ ਨਾਲ ਪਾਠ ਪੂਜਾ ਕਰਨ, ਮਾਲਾ ਫੇਰਨ ਨਾਲ ਕੀ ਇਨਸਾਨ ਬਿਹਤਰ ਹੋ ਸਕਦਾ ਹੈ ? ਇਹ ਕੰਮ ਕਦੇ ਵੀ ਚੰਗੇ ਮੰਤਵਾਂ ਨਾਲ ਨਹੀਂ ਕੀਤੇ ਜਾਂਦੇ। ਡਾਕੂ, ਲੁਟੇਰੇ, ਠੱਗ ਵੀ ਆਪਣੇ ਆਪਣੇ ਕੰਮਾਂ ਤੇ ਜਾਣ ਤੋਂ ਪਹਿਲਾਂ ਪ੍ਰਾਰਥਨਾ ਕਰਦੇ ਹਨ। ਅਰਦਾਸ ਕਰਦੇ ਹੋਏ ਭਾਵੇਂ ਬਾਹਰੀ ਤੌਰ ਤੇ ਰੱਬ ਨੂੰ ਸੰਬੋਧਨ ਕੀਤਾ ਜਾਂਦਾ ਹੈ ਅਸਲ ਵਿਚ ਇਸਦਾ ਮਕਸਦ ਆਪਣੇ ਸਵੈ ਵਿਸ਼ਵਾਸ ਅਤੇ ਇੱਛਾ ਸ਼ਕਤੀ ਵਿਚ ਵਾਧਾ ਕਰਨ ਲਈ ਆਪਣੇ ਆਪ ਨੂੰ ਹੱਲਾਸ਼ੇਰੀ ਦੇਣਾ ਹੁੰਦਾ ਹੈ।

ਪੜ੍ਹੇ ਲਿਖੇ ਭਾਰਤੀਆਂ ਨੂੰ ਇਕ ਤਾਜ਼ਾ ਤਾਜ਼ਾ ਆਦਤ ਸਾਧਨਾ ਦੀ ਪੈ ਗਈ ਹੈ। ਪੜ੍ਹਿਆ ਲਿਖਿਆ ਭਾਰਤੀ ਤੁਹਾਨੂੰ ਬੜੇ ਮਾਣ ਨਾਲ ਕਹੇਗਾ, 'ਮੈਂ ਮੰਦਰ ਨਹੀਂ ਜਾਤਾ, ਮੈਡੀਟੇਸ਼ਨ ਕਰਤਾ

ਹੂੰ।' ਇਹ ਸਾਧਨਾ ਕਰਦੇ ਹੋਏ ਉਹ ਚੌਂਕੜੀ ਮਾਰ ਕੇ ਬੈਠਦੇ ਹਨ ਅਤੇ ਆਪਣੇ ਸਾਹ ਉਤੇ ਕੰਟਰੋਲ ਕਰਦੇ ਹੋਏ ਮਨ ਨੂੰ 'ਬਾਂਦਰ ਵਾਂਗ ਛਾਲਾਂ' ਮਾਰਨ ਤੋਂ ਰੋਕਦੇ ਹਨ। ਉਹ ਦਾਅਵਾ ਕਰਦੇ ਹਨ ਕਿ ਉਹ ਚੱਕਰਾਂ ਰਾਹੀਂ ਆਪਣੀ ਰੀੜ੍ਹ ਦੀ ਹੱਡੀ ਦੇ ਔਜ਼ਾਰ ਤੋਂ ਕੁੰਡਲਨੀ ਉਠਾ ਲੈਂਦੇ ਹਨ, ਜਿਸ ਨਾਲ ਉਨ੍ਹਾਂ ਦੇ ਅੰਦਰ ਦੀ ਸਰਪਣੀ ਪੂਰੀ ਤਰ੍ਹਾਂ ਖੜ ਜਾਂਦੀ ਹੈ ਅਤੇ ਇਹ ਸਾਧਨਾ ਕਰਨ ਵਾਲਾ ਵਿਅਕਤੀ ਆਪਣੇ ਅੰਦਰ ਝਾਤੀ ਮਾਰ ਸਕਦਾ ਹੈ। ਉਹ ਕਹਿੰਦੇ ਹਨ ਕਿ ਇਸ ਨਾਲ ਉਨ੍ਹਾਂ ਦੇ ਮਨ ਨੂੰ ਸ਼ਾਂਤੀ ਮਿਲਦੀ ਹੈ। ਜੇ ਉਨ੍ਹਾਂ ਨੂੰ ਪੁਛੋ ਕਿ 'ਮਨ ਦੀ ਸ਼ਾਂਤੀ ਨਾਲ ਤੁਹਾਨੂੰ ਕੀ ਮਿਲਦਾ ਹੈ ?' ਤਾਂ ਤੁਹਾਨੂੰ ਕੋਈ ਜਵਾਬ ਨਹੀਂ ਮਿਲੇਗਾ ਕਿਉਂਕਿ ਇਸ ਦਾ ਜਵਾਬ ਹੈ ਹੀ ਨਹੀਂ। ਮਨ ਦੀ ਸ਼ਾਂਤੀ ਇਕ ਐਸਾ ਬੇਤੁਕਾ ਸੰਕਲਪ ਹੈ ਜਿਹੜਾ ਮਨ ਦੀ ਸ਼ਾਂਤੀ ਤੋਂ ਬਿਨਾਂ ਕੁਝ ਵੀ ਹਾਸਿਲ ਨਹੀਂ ਕਰ ਸਕਦਾ ਅਤੇ ਇਸਨੂੰ ਪਰੇਸ਼ਾਨ ਮਨਾਂ ਨੂੰ ਸ਼ਾਂਤ ਕਰਨ ਦਾ ਇਕ ਡਾਕਟਰੀ ਵਿਗਿਆਨ ਹੀ ਕਿਹਾ ਜਾ ਸਕਦਾ ਹੈ। ਇਸ ਗੱਲ ਦੇ ਕੋਈ ਸਬੂਤ ਨਹੀਂ ਹਨ ਕਿ ਇਸ ਨਾਲ ਸਿਰਜਨਾਤਮਕਤਾ ਵਧਦੀ ਹੈ, ਸਗੋਂ ਇਸ ਦੇ ਉਲਟ ਇਹ ਸਾਬਤ ਕੀਤਾ ਜਾ ਸਕਦਾ ਹੈ ਕਿ ਕਲਾ ਅਤੇ ਸਾਹਿਤ ਦੀਆਂ ਮਹਾਨ ਲਿਖਤਾਂ, ਵਿਗਿਆਨ ਦੀਆਂ ਮਹਾਨ ਖੋਜਾਂ ਵਗੈਰਾ ਉਨ੍ਹਾਂ ਲੋਕਾਂ ਨੇ ਕੀਤੀਆਂ ਜਿਨ੍ਹਾਂ ਦੇ ਮਨ ਬਹੁਤ ਅਸ਼ਾਂਤ ਸਨ। ਇਲਾਮਾ ਇਕਬਾਲ ਵੀ ਇਹੀਓ ਕਹਿੰਦਾ ਸੀ :

ਖੁਦਾ ਤੁਝੇ ਕਿਸੀ ਤੂਫਾਨ ਸੇ ਆਸ਼ਨਾ ਕਰਦੇ
ਕਿ ਤੇਰੇ ਬਹਿਰ ਕੀ ਮੌਜੋ ਮੇਂ ਇਜ਼ਤਰਾਬ ਨਹੀਂ

ਇਕ ਲਫਜ਼ ਜਿਹਦੀ ਉਹ ਆਮ ਵਰਤੋਂ ਕਰਦਾ ਸੀ 'ਤਲਾਤੁਮ' ਸੀ, ਜਿਸਦਾ ਮਤਲਬ ਹੈ ਮਨ ਦੀ ਅਸ਼ਾਂਤੀ ਜਿਸ ਨਾਲ ਨਵੀਆਂ ਚੀਜ਼ਾਂ ਦਾ ਜਨਮ ਹੁੰਦਾ ਹੈ।

ਬਹੁਤ ਯਤਨ ਕਰਨ ਤੋਂ ਬਾਅਦ ਹੀ ਮੈਂ ਅਰਦਾਸ ਅਤੇ ਪੂਜਾ ਦਾ ਤਿਆਗ ਕਰ ਸਕਿਆ ਹਾਂ। ਮੈਂ ਇਕ ਵਾਅਦਾ ਕਰਿਆ ਸੀ, "ਕੰਮ ਪੂਜਾ ਹੈ ਪਰ ਪੂਜਾ ਕੰਮ ਨਹੀਂ ਹੈ ।"

ਸਾਰੇ ਪੁਰਾਤਨ ਧਰਮਾਂ ਦੇ ਮੂਲ ਆਧਾਰ ਨੂੰ ਰੱਦ ਕਰਨ ਤੋਂ ਬਾਅਦ ਮੈਂ ਮਹਿਸੂਸ ਕੀਤਾ ਕਿ ਇਸ ਨਾਲ ਜਿਹੜਾ ਖਿਲਾਅ ਪੈਂਦਾ ਹੋਇਆ ਹੈ ਇਸਨੂੰ ਭਰਨ ਦੀ ਲੋੜ ਹੈ ਕਿਉਂਕਿ ਲੋਕਾਂ ਨੂੰ ਕਿਸੇ ਨਾ ਕਿਸੇ ਧਰਮ ਦੀ ਲੋੜ ਰਹਿੰਦੀ ਹੀ ਹੈ। ਮੈਂ ਜੇ ਕੋਈ ਅਕਲਮੰਦੀ ਵਾਲਾ ਸੁਝਾਅ ਦੇ ਸਕਦਾ ਹਾਂ ਤਾਂ ਉਹ ਇਹ ਕਿ ਅਸੀਂ ਤਾਂ ਉਸੇ ਧਰਮ ਨੂੰ ਮੰਨਦੇ ਰਹੀਏ ਜਿਸ ਵਿਚ ਅਸੀਂ ਪੈਂਦਾ ਹੋਏ ਸਾਂ ਕਿਉਂਕਿ ਉਹ ਸਾਡੇ ਮਨਾਂ ਵਿਚ ਡੂੰਘਾ ਰਚ ਚੁਕਾ ਹੁੰਦਾ ਹੈ। ਪਰ ਉਨ੍ਹਾਂ ਗੱਲਾਂ ਨੂੰ ਤਿਆਗ ਦੇਈਏ ਜਿਹੜੀਆਂ ਇਨ੍ਹਾਂ ਧਰਮਾਂ ਵਿਚ ਬੇਤਰਕ ਅਤੇ ਬੇਮਤਲਬ ਪ੍ਰਤੀਤ ਹੁੰਦੀਆਂ ਹਨ। ਸਾਡੇ ਵਿਚੋਂ ਬਹੁਤੇ ਲੋਕਾਂ ਨੇ ਧਰਮ ਨੂੰ ਇਸ ਪੱਧਰ ਤਕ ਲੈ ਆਂਦਾ ਹੈ ਕਿ ਸਾਨੂੰ ਕੀ ਖਾਣਾ ਤੇ ਪੀਣਾ ਚਾਹੀਦਾ ਹੈ ਅਤੇ ਕੀ ਨਹੀਂ। ਕਈ ਹਿੰਦੂ ਕਹਿੰਦੇ ਹਨ ਕਿ ਸ਼ਾਕਾਹਾਰੀ ਹੋਣ ਜ਼ਰੂਰੀ ਹੈ। ਸ਼ਾਕਾਹਾਰੀ ਦੇ ਅਗੋਂ ਕਈ ਰੂਪ ਹਨ। ਕਈ ਐਸੇ ਗਰੁੱਪ ਹਨ ਜਿਹੜੇ ਜਾਨਵਰਾਂ, ਪੰਛੀਆਂ ਜਾਂ ਕੀੜਿਆਂ ਵਲੋਂ ਪੈਂਦਾ ਕੀਤੇ ਉਤਪਾਦਨ ਵੀ ਖਾਣੋਂ ਮਨਾ ਕਰਦੇ ਹਨ। ਇਨ੍ਹਾਂ ਵਿਚ ਦੁੱਧ ਜਾਂ ਦੁੱਧ ਦੇ ਉਤਪਾਦਨ, ਆਂਡੇ ਜਾਂ ਸ਼ਹਿਦ ਵੀ ਆ ਜਾਂਦਾ ਹੈ। ਕਈ ਐਸੇ ਹਨ ਜਿਹੜੇ ਫਾਰਮੀ ਆਂਡੇ ਤਾਂ ਖਾ ਲੈਂਦੇ ਹਨ ਪਰ ਜ਼ਮੀਨ ਹੇਠਾਂ ਉਗਣ ਵਾਲੀਆਂ ਸਬਜ਼ੀਆਂ ਜਿਵੇਂ ਕਿ ਮੂਲੀਆਂ, ਗਾਜਰਾਂ, ਆਲੂ ਜਾਂ ਲਸਣ ਵਗੈਰਾ ਨਹੀਂ ਖਾਂਦੇ। ਇਸ ਦੀ ਕੋਈ ਤੁਕ ਨਹੀਂ ਬਣਦੀ। ਸਿੱਖਾਂ ਅਤੇ ਹਿੰਦੂਆਂ ਲਈ ਗਊ ਦਾ ਮਾਸ ਮਨਾ ਹੈ ਪਰ ਸੂਰ ਦਾ ਮਾਸ ਠੀਕ ਹੈ। ਯਹੂਦੀਆਂ ਤੇ ਮੁਸਲਮਾਨਾਂ ਲਈ ਸੂਰ ਦਾ ਮਾਸ ਖਾਣਾ ਹਰਾਮ ਹੈ ਪਰ ਗਾਂ ਦਾ ਮਾਸ ਖਾਣਾ ਜਾਇਜ਼ ਹੈ। ਕਈ ਧਾਰਮਿਕ ਰਹਿਤਾਂ ਵਿਚ ਸ਼ਰਾਬ ਜਾਂ ਤੰਬਾਕੂ ਪੀਣ ਉਤੇ ਮਨਾਹੀ ਹੈ। ਆਪਣੇ ਆਪ ਨੂੰ ਪੁਛੋ ਕਿ ਖਾਣ ਜਾਂ ਪੀਣ ਦਾ ਧਰਮ ਨਾਲ ਕੀ ਸੰਬੰਧ ਹੈ। ਖਾਣ ਦਾ ਮਤਲਬ ਸਿਹਤ ਨਾਲ ਹੈ ਨਾ ਕਿ ਧਰਮ ਨਾਲ।

ਭਾਰਤ ਦਾ ਨਵਾਂ ਧਰਮ ਕੰਮ ਦੇ ਅਸੂਲਾਂ ਉਤੇ ਆਧਾਰਤ ਹੋਣਾ ਚਾਹੀਦਾ ਹੈ। ਇਸ ਵਿਚ ਅਰਾਮ ਦਾ ਸਮਾਂ ਵੀ ਹੋਣਾ ਚਾਹੀਦਾ ਹੈ ਤਾਂ ਕਿ ਕੰਮ ਨੂੰ ਮੁੜ ਸ਼ੁਰੂ ਕਰਨ ਲਈ ਊਰਜਾ ਹਾਸਿਲ ਹੋ ਸਕੇ। ਪਰ ਬੇਤੁਕੀਆਂ ਰਸਮਾਂ ਨਹੀਂ ਹੋਣੀਆਂ ਚਾਹੀਦੀਆਂ। ਸਾਨੂੰ ਸਮਾਂ ਬਰਬਾਦ ਨਹੀਂ ਕਰਨਾ ਚਾਹੀਦਾ। ਹਜ਼ਰਤ ਮੁਹੰਮਦ ਦਾ ਇਕ ਕਥਨ ਹੈ ਜਿਸਦਾ ਮਤਲਬ ਹੈ ਸਮਾਂ ਬਰਬਾਦ ਨਾ ਕਰੋ ਕਿਉਂਕਿ ਸਮਾਂ ਹੀ ਪਰਮਾਤਮਾ ਹੈ। ਜਿਸ ਕੰਮ ਨਾਲ ਕੋਈ ਪਦਾਰਥਕ ਦੌਲਤ ਪੈਦਾ ਨਹੀਂ ਹੁੰਦੀ ਉਸਨੂੰ ਨਹੀਂ ਕਰਨਾ ਚਾਹੀਦਾ। ਤਿਆਗ, ਵਾਣਪ੍ਰਸਤ ਅਤੇ ਸੰਨਿਆਸ ਨੂੰ ਦਿੱਤੀ ਗਈ ਧਾਰਮਿਕ ਮਾਨਤਾ ਵਾਪਸ ਲੈ ਲੈਣੀ ਚਾਹੀਦੀ ਹੈ। ਜੇ ਲੋਕਾਂ ਨੇ ਕੋਈ ਮਾਣ ਹਾਸਲ ਕਰਨਾ ਹੈ ਤਾਂ ਉਨ੍ਹਾਂ ਨੂੰ ਪਹਾੜਾਂ ਦੀਆਂ ਗੁਫਾਵਾਂ ਵਿਚ ਜਾਂ ਗੰਗਾਂ ਦੇ ਕਿਨਾਰਿਆਂ ਉਤੇ ਬੈਠਣ ਦੀ ਲੋੜ ਨਹੀਂ ਸਗੋਂ ਗਰੀਬਾਂ ਤੇ ਅੰਗਹੀਣਾਂ ਲਈ ਕੰਮ ਕਰਨ ਦੀ ਲੋੜ ਹੈ। ਮੇਰੇ ਲਈ ਹਜ਼ਾਰਾਂ ਸ਼ੰਕਰਾਚਾਰੀਆਂ ਅਤੇ ਹੋਰ ਧਾਰਮਿਕ ਵਿਅਕਤੀਆਂ ਦੇ ਮੁਕਾਬਲੇ ਤੇ ਮਦਰ ਟੈਰੇਸਾ, ਭਗਤ ਪੂਰਨ ਸਿੰਘ, ਇਲਾਹ ਪਾਠਕ ਅਤੇ ਪੀ ਕੇ ਮਾਧਵਨ ਕਿਤੇ ਵੱਧ ਮਹੱਤਤਾ ਰਖਦੇ ਹਨ। ਹਰ ਰੋਜ਼ ਕੀਤੀ ਜਾਣ ਵਾਲੀ ਸਾਧਨਾ ਲਈ ਮੈਂ ਸਿਫਾਰਸ਼ ਕਰਾਂਗਾ ਕਿ ਸੌਣ ਤੋਂ ਪਹਿਲਾਂ ਹਰ ਰੋਜ਼ ਸ਼ੀਸ਼ੇ ਵਿਚ ਆਪਣਾ ਮੂੰਹ ਵੇਖੋ - ਆਪਣੀਆਂ ਅੱਖਾਂ ਵਿਚ ਦੇਖ ਸਕਣਾ ਬਹੁਤ ਔਖਾ ਕੰਮ ਹੈ - ਅਤੇ ਆਪਣੇ ਆਪ ਨੂੰ ਸਵਾਲ ਪੁੱਛੋ, 'ਕੀ ਅੱਜ ਮੈਂ ਕਿਸੇ ਨੂੰ ਦੁੱਖ ਪਹੁੰਚਾਇਆ ਹੈ ?'

ਜਿਸ ਇਕੋ ਇਕ ਧਾਰਮਿਕ ਅਸੂਲ ਨੂੰ ਮੈਂ ਮੰਨਦਾ ਹਾਂ, ਉਹ ਅਹਿੰਸਾ ਦਾ ਅਸੂਲ ਹੈ। ਇਹ ਸਚਮੁੱਚ ਹੀ ਪਰਮੋ ਧਰਮ ਹੈ, ਬਾਕੀਆਂ ਦੀ ਮਹੱਤਤਾ ਬਹੁਤ ਘੱਟ ਹੈ।

ਹੋਰ ਵੀ ਕਈ ਸਾਰੇ ਬੇਤੁਕੇ ਵਿਸ਼ਵਾਸ ਧਰਮਾਂ ਵਿਚ ਆਏ ਹੋਏ ਹਨ। ਇਨ੍ਹਾਂ ਵਿਚ ਸਭ ਤੋਂ ਵੱਡਾ ਭਵਿੱਖ ਦੱਸਣ ਦਾ ਹੈ। ਇਹ ਕੰਮ ਤਾਰਾ ਵਿਗਿਆਨ, ਹਸਤ ਰੇਖਾ ਵਿਗਿਆਨ, ਆਂਕੜਾ ਵਿਗਿਆਨ ਦੇ ਇਲਾਵਾ ਭਿਰਗੂ ਸਮਹਿਤਾ ਵਰਗੀਆਂ ਪੁਰਾਤਨ ਲਿਖਤਾਂ ਦੇ ਆਧਾਰ ਤੇ ਕੀਤਾ ਜਾਂਦਾ ਹੈ। ਸਭ ਹਿੰਦੂ ਬੱਚਿਆਂ ਦੇ ਟੇਵੇ ਬਣਾਏ ਜਾਂਦੇ ਹਨ। ਟੇਵੇ ਦੇਖ ਕੇ ਸ਼ਾਦੀਆਂ ਤੈਅ ਕੀਤੀਆਂ ਜਾਂਦੀਆਂ ਹਨ। ਸਦੀਆਂ ਦਾ ਤਜਰਬਾ ਦੱਸਦਾ ਹੈ ਕਿ ਤਾਰਿਆਂ ਦੀ ਹਿਲਜੁਲ ਦੇ ਆਧਾਰ ਉਤੇ ਇਸ ਸੰਸਾਰ ਵਿਚ ਕੋਈ ਘਟਨਾ ਨਹੀਂ ਵਾਪਰਦੀ। ਫਿਰ ਵੀ ਜੋਤਿਸ਼ ਵਿਚ ਵਿਸ਼ਵਾਸ ਅਜੇ ਵੀ ਕਾਇਮ ਹੈ। ਪਾਣੀਪਤ ਦੀ ਤੀਜੀ ਲੜਾਈ ਵਿਚ ਮਰਾਠਿਆਂ ਦੀ ਗਿਣਤੀ ਅਫ਼ਗਾਨਾਂ ਨਾਲੋਂ



10 ਗੁਣਾਂ ਵੱਧ ਸੀ। ਪਰ ਇਸ ਲਈ ਹਾਰ ਗਏ ਸਨ ਕਿਉਂਕਿ ਲੜਾਈ ਵਿਚ ਅਕਲ ਵਰਤਣ ਦੀ ਥਾਂ ਉਨ੍ਹਾਂ ਆਪਣੇ ਰਾਜ ਜੋਤਿਸ਼ੀ ਦੀ ਗੱਲ ਮੰਨੀ ਸੀ। ਸੰਨ 1982 ਵਿਚ ਜਦੋਂ ਅਸ਼ਟ ਗ੍ਰਹਿ ਵਾਪਰਿਆ ਅਤੇ ਅੱਠ ਗ੍ਰਹਿ ਇਕੋ ਸੇਧ ਵਿਚ ਆ ਗਏ ਜੋਤਸ਼ੀਆਂ ਨੇ ਦਾਅਵਾ ਕੀਤਾ ਸੀ ਕਿ ਉਸ ਦਿਨ 3 ਫਰਵਰੀ ਨੂੰ ਸ਼ਾਮ ਦੇ 5.30 ਵਜੇ ਸੰਸਾਰ ਵਿਚ ਪਰਲੋਅ ਆ ਜਾਵੇਗੀ। ਗੱਡੀਆਂ, ਹਵਾਈ ਜਹਾਜ਼ ਅਤੇ ਬੱਸਾਂ ਖਾਲੀ ਹੋ ਗਈਆਂ। ਲੋਕ ਆਪਣੇ ਆਪਣੇ ਘਰੀਂ ਹੀ ਬੈਠੇ ਰਹੇ। ਦੇਵਤਿਆਂ ਨੂੰ ਖੁਸ਼ ਕਰਨ ਲਈ ਹਜ਼ਾਰਾਂ ਟਨ ਘਿਓ ਬਰਬਾਦ ਕਰ ਦਿਤਾ ਗਿਆ। ਪਰ ਕੁਝ ਵੀ ਨਹੀਂ ਸੀ ਵਾਪਰਿਆ। ਜੇ ਕੁਝ ਵਾਪਰਿਆ ਸੀ ਤਾਂ ਸੰਸਾਰ ਦੀਆਂ ਨਜ਼ਰਾਂ ਵਿਚ ਭਾਰਤ ਮੂਰਖ ਬਣ ਗਿਆ ਸੀ। ਕਿਸੇ ਇਕ ਵੀ ਜੋਤਿਸ਼ੀ ਨੇ ਇਹ ਭਵਿੱਖਵਾਣੀ ਨਹੀਂ ਸੀ ਕੀਤੀ ਕਿ ਇੰਦਰਾ ਗਾਂਧੀ ਜਾਂ ਉਸਦੇ ਪੁਤਰ ਰਾਜੀਵ ਦੀ ਕਦੋਂ ਹੱਤਿਆ ਕੀਤੀ ਜਾਵੇਗੀ। ਪਰ ਇਨ੍ਹਾਂ ਘਟਨਾਵਾਂ ਦੇ ਵਾਪਰਣ ਤੋਂ ਬਾਅਦ ਕਈ ਲੋਕਾਂ ਨੇ ਦਾਅਵੇ ਕੀਤੇ ਸਨ ਕਿ ਉਨ੍ਹਾਂ ਭਵਿਖਵਾਣੀ ਕੀਤੀ ਸੀ। ਮੇਰੇ ਦੋਸਤ ਚਰਨਜੀਤ ਸਿੰਘ ਨੇ ਆਪਣੇ ਜਿੰਨੇ ਵੀ ਟੇਵੇ ਬਣਵਾਏ ਸਨ ਉਨ੍ਹਾਂ ਸਭ ਵਿਚ ਲਿਖਿਆ ਹੋਇਆ ਸੀ ਕਿ ਉਹ 70 ਸਾਲ ਦੀ ਉਮਰ ਭੋਗੇਗਾ ਪਰ ਉਹ 51 ਸਾਲ ਦੀ ਉਮਰ ਵਿਚ ਹੀ ਚਲ ਵਸਿਆ। ਇਕ ਮਸ਼ਹੂਰ ਜੋਤਸ਼ੀ ਜਿਸ ਦੀਆਂ ਭਵਿੱਖਬਾਣੀਆਂ ਮੈਂ 'ਹਿੰਦੁਸਤਾਨ ਟਾਈਮਜ਼' ਵਿਚ ਛਾਪਦਾ ਸਾਂ ਅਤੇ ਜਿਸਨੂੰ ਪ੍ਰਧਾਨ ਮੰਤਰੀ ਦੇ ਇਲਾਵਾ ਉਸਦੀ ਕੈਬਨਿਟ ਦੇ ਕਈ ਮੰਤਰੀ ਵੀ ਸਲਾਹ ਲਈ ਬੁਲਾਉਂਦੇ ਸਨ, ਦੀ ਧੀ ਦੀ ਸ਼ਾਦੀ ਤੋਂ ਪਹਿਲਾਂ ਉਸਦੇ ਪਤੀ ਦੇ ਟੇਵੇ ਨਾਲ ਉਸਦਾ ਟੇਵਾ ਮਿਲਾਇਆ ਗਿਆ। ਇਹ ਸ਼ਾਦੀ ਮਹੀਨੇ ਵਿਚ ਹੀ ਟੁੱਟ ਗਈ।

ਇਸੇ ਤਰ੍ਹਾਂ ਹੀ ਤੰਤਰ ਮੰਤਰ ਵਿਚ ਵੀ ਲੋਕਾਂ ਦਾ ਵਿਸ਼ਵਾਸ ਬਰਕਰਾਰ ਹੈ। ਸ੍ਰੀਮਤੀ ਗਾਂਧੀ ਬਦੀ ਦੀਆਂ ਤਾਕਤਾਂ ਨੂੰ ਦੂਰ ਭਜਾਉਣ ਲਈ ਆਪਣੇ ਘਰ ਵਿਚ ਤਾਂਤਰਿਕ ਰਸਮਾਂ ਕਰਵਾਇਆ ਕਰਦੀ ਸੀ। ਰਾਜੀਵ ਗਾਂਧੀ ਨੂੰ ਗ੍ਰਹਿ ਮੰਤਰੀ ਬੂਟਾ ਸਿੰਘ ਅਤੇ ਸਪੀਕਰ ਬਲਰਾਮ ਜਾਖੜ ਨੇ ਇਸ ਗੱਲ ਲਈ ਮਨਾ ਲਿਆ ਸੀ ਕਿ ਉਹ ਦਰੱਖਤ ਉਤੇ ਬੈਠਣ ਵਾਲੇ ਦਿਓਰਾਹਾ ਬਾਬੇ ਤੋਂ ਆਸ਼ੀਰਵਾਦ ਲਵੇ। ਉਹਨੇ ਆਪਣੇ ਪੈਰਾਂ ਦੇ ਅੰਗੂਠੇ ਨਾਲ ਇਨ੍ਹਾਂ ਨੇਤਾਵਾਂ ਦੇ ਮਥੇ ਛੂਹੇ ਸਨ। ਉਹਦੇ ਹਫਤੇ ਮਗਰੋਂ ਰਾਜੀਵ ਗਾਂਧੀ ਪ੍ਰਧਾਨ ਮੰਤਰੀ ਨਹੀਂ ਸੀ ਰਿਹਾ ਅਤੇ ਬੂਟਾ ਸਿੰਘ ਤੇ ਜਾਖੜ ਦੋਵੇਂ ਵੀ ਲੋਕ ਸਭਾ ਚੋਣਾਂ ਹਾਰ ਗਏ ਸਨ। ਤਾਮਿਲਨਾਡੂ ਦੀ ਜੈਲਲਿਤਾ ਦਾ ਇਕ ਨਿੱਜੀ ਜੋਤਸ਼ੀ ਹੈ ਜਿਹੜਾ ਉਹਨੂੰ ਹਰ ਰੋਜ਼ ਸਲਾਹਾਂ ਦਿੰਦਾ ਹੈ। ਸਾਬਕਾ ਪ੍ਰਧਾਨ ਮੰਤਰੀ ਨਰਸਿਮ੍ਹਾ ਰਾਓ ਸਮੇਤ ਬਹੁਤ ਸਾਰੇ ਭਾਰਤੀ ਸਿਆਸਤਦਾਨ ਰਾਹੂ ਕਲਾਮ ਨੂੰ ਮੰਨਦੇ ਹਨ। ਜਿਸਦਾ ਮਤਲਬ ਕਿਸੇ ਕੰਮ ਕਰਨ ਲਈ ਢੁਕਵਾਂ ਸਮਾਂ ਲੱਭਣਾ ਹੁੰਦਾ ਹੈ। ਜੋਤਿਸ਼ ਦੇ ਰਸਾਲੇ ਵੱਡੀ ਗਿਣਤੀ ਵਿਚ ਛਪਦੇ ਹਨ ਅਤੇ ਚੋਟੀ ਦੇ ਜੋਤਿਸ਼ੀ ਭਾਰੀ ਕਮਾਈਆਂ ਕਰਦੇ ਹਨ। ਲੋਕਾਂ ਦੀ ਮੂਰਖਤਾ ਤੋਂ ਕਮਾਈ ਕਰਨ ਨਾਲੋਂ ਹੋਰ ਕੋਈ ਹਰਾਮ ਦੀ ਕਮਾਈ ਨਹੀਂ ਹੋ ਸਕਦੀ। ਮੈਂ ਚਾਹਾਂਗਾ ਕਿ ਜੋਤਿਸ਼ ਅਤੇ ਜੋਤਸ਼ੀਆਂ ਦੇ ਖਿਲਾਫ ਧਾਰਮਿਕ ਸੰਸਥਾਵਾਂ ਵਲੋਂ ਬੰਦਿਸ਼ ਲਾਈ ਜਾਵੇ।

ਹਰੇਕ ਧਰਮ ਆਪਣੇ ਸਮਿਆਂ ਮੁਤਾਬਕ ਪੈਦਾ ਹੋਇਆ ਅਤੇ ਹਰੇਕ ਨੇ ਆਪਣੇ ਸਮੇਂ ਦੀਆਂ ਸਮਾਜਕ ਤੇ ਆਰਥਕ ਲੋੜਾਂ ਨੂੰ ਪੂਰਾ ਕੀਤਾ। ਇਨ੍ਹਾਂ ਧਰਮਾਂ ਦੇ ਕਥਨਾਂ ਨੂੰ ਆਉਣ ਵਾਲੇ ਸਾਰੇ ਸਮਿਆਂ ਦਾ ਸਦੀਵੀ ਸੱਚ ਕਹਿਣਾ ਠੀਕ ਨਹੀਂ ਹੈ। ਜਦੋਂ ਸੰਸਾਰ ਵਿਚ ਇੰਨੀ ਜ਼ਿਆਦਾ ਵਸੋਂ ਨਹੀਂ ਸੀ ਅਤੇ ਜਦੋਂ ਜੰਗਾਂ, ਭੁਖਮਰੀਆਂ ਅਤੇ ਮਹਾਂਮਾਰੀਆਂ ਨਾਲ ਵਸੋਂ ਦੇ ਵੱਡੇ ਹਿੱਸੇ ਮਾਰੇ ਜਾਂਦੇ ਸਨ ਉਨ੍ਹਾਂ ਸਮਿਆਂ ਵਿਚ ਧਾਰਮਿਕ ਆਗੂਆਂ ਵਲੋਂ ਲੋਕਾਂ ਨੂੰ ਇਹ ਦਲੀਲ ਦੇਣੀ ਠੀਕ ਸੀ ਕਿ ਉਹ ਆਪਣੀ ਗਿਣਤੀ ਵਿਚ ਵਾਧਾ ਕਰਨ। ਜਦੋਂ ਲੜਾਈਆਂ ਵਿਚ ਮਰਦਾਂ ਦੇ ਮਰ ਜਾਣ ਨਾਲ ਔਰਤਾਂ ਦੀ ਗਿਣਤੀ ਵਧ ਜਾਂਦੀ ਸੀ ਤਾਂ ਬਹੁ ਪਤਨੀ ਪ੍ਰਥਾ ਚਲਾਉਣੀ ਠੀਕ ਸੀ। ਅਜ ਸੰਸਾਰ ਦੇ ਬਹੁਤ ਸਾਰੇ ਹਿਸਿਆਂ ਵਿਚ ਅਤੇ ਸਾਰੇ ਭਾਰਤ ਵਿਚ ਹੀ ਵਸੋਂ ਦੀ ਬਹੁਤਾਤ ਹੈ ਅਤੇ ਮਰਦਾਂ ਅਤੇ ਔਰਤਾਂ ਦੀ ਗਿਣਤੀ ਲਗਭਗ ਬਰਾਬਰ ਹੈ। ਇਸ ਲਈ ਧਾਰਮਿਕ ਤੌਰ ਤੇ ਬਹੁ ਪਤਨੀ ਪ੍ਰਥਾ ਰੱਦ ਕਰਨੀ ਚਾਹੀਦੀ ਹੈ ਅਤੇ ਨਾਲ ਹੀ ਇਸ ਗੱਲ ਦਾ ਵੀ ਹੁਕਮ ਹੋਣਾ ਚਾਹੀਦਾ ਹੈ ਕਿ ਕੋਈ ਵੀ ਜੋੜਾ ਇਕ ਤੋਂ ਵੱਧ ਬਚਾ ਪੈਦਾ ਨਾ ਕਰੇ ਜਿਥੇ ਵਿਆਹ ਸਮੇਂ ਜੋੜੇ ਵਲੋਂ ਇਕ ਦੂਜੇ ਪ੍ਰਤੀ ਵਫਾਦਾਰੀ ਦੀ ਸਹੁੰ ਖਾਧੀ ਜਾਂਦੀ ਹੈ ਉਥੇ ਨਾਲ ਹੀ ਇਸ ਗੱਲ ਦੀ ਸਹੁੰ ਵੀ ਖਿਲਾਉਣੀ ਚਾਹੀਦੀ ਹੈ ਕਿ ਆਪਣੇ ਪਹਿਲੇ ਬਚੇ ਦੇ ਜਨਮ ਤੋਂ ਬਾਅਦ ਹੀ ਉਹ ਮਰਜ਼ੀ ਨਾਲ ਹੀ ਨਸਬੰਦੀ ਕਰਵਾ ਲੈਣਗੇ। ਜਿਹੜੇ ਧਾਰਮਿਕ ਭਾਈਚਾਰੇ ਸੰਤਾਨ ਸੰਜਮ ਨੂੰ ਧਰਮ ਵਿਰੋਧੀ ਕਹਿੰਦੇ ਹਨ ਉਨ੍ਹਾਂ ਨਾਲ ਕੋਈ ਰਿਆਇਤ ਨਹੀਂ ਹੋਣੀ ਚਾਹੀਦੀ। ਜਿਹੜੇ ਭਾਰਤੀਆਂ ਦੀ ਆਪਣੇ ਦੇਸ਼ ਦੀ ਭਵਿੱਖ ਪ੍ਰਤੀ ਚਿੰਤਾ ਨਹੀਂ ਹੈ ਉਹ ਆਪਣੇ ਪਰਿਵਾਰਾਂ ਦੀ ਗਿਣਤੀ ਵਧਾਈ ਜਾਂਦੇ ਹਨ ਅਤੇ ਇਸ ਮਾਮਲੇ ਵਿਚ ਕੋਈ ਵੀ ਧਰਮ ਪਿਛੇ ਨਹੀਂ ਹੈ। ਰਾਸ਼ਟਰਪਤੀ ਵੀ. ਵੀ. ਗਿਰੀ ਦੇ ਸੋਲਾਂ ਬੱਚੇ ਸਨ। ਪ੍ਰਧਾਨ ਮੰਤਰੀ ਨਰਸਿਮਹਾ ਰਾਓ ਦੇ ਅੱਠ, ਬਿਹਾਰ ਦੇ ਮੁੱਖ ਮੰਤਰੀ ਲਾਲੂ ਪ੍ਰਸ਼ਾਦ ਯਾਦਵ ਦੇ ਨੌਂ ਹਨ। ਇਨ੍ਹਾਂ ਵਿਚੋਂ ਕੋਈ ਵੀ

*ਜੇ ਅਸੀਂ ਇਸ ਗੱਲ ਦਾ ਹਿਸਾਬ ਲਾਈਏ ਕਿ ਸਾਡੇ ਦੇਸ਼ ਵਿਚ ਧਰਮ ਦੇ ਨਾਂ ਤੇ ਕਿੰਨੀਆਂ ਛੁੱਟੀਆਂ ਹੁੰਦੀਆਂ ਹਨ, ਪ੍ਰਾਰਥਨਾ ਕਰਨ, ਧਰਮ ਸਥਾਨਾਂ ਦੀ ਯਾਤਰਾ ਕਰਨ, ਸਤਸੰਗਾਂ ਵਿਚ ਸ਼ਾਮਲ ਹੋਣ, ਪ੍ਰਵਚਨ, ਕੀਰਤਨ ਅਤੇ ਕਵਾਲੀਆਂ ਸੁਣਨ ਵਿਚ ਅਸੀਂ ਕਿੰਨਾ ਸਮਾਂ ਲਾਉਂਦੇ ਹਾਂ ਤਾਂ ਕੁੱਲ ਜੋੜ ਬੜਾ ਹੈਰਾਨਕੁੰਨ ਹੋਵੇਗਾ। ਆਪਣੇ ਆਪ ਨੂੰ ਇਹ ਸਵਾਲ ਵੀ ਪੁਛੋ ਕਿ ਹਰ ਰੋਜ਼ ਹੀ ਬਾਕਾਇਦਗੀ ਨਾਲ ਪਾਠ ਪੂਜਾ ਕਰਨ, ਮਾਲਾ ਫੇਰਨ ਨਾਲ ਕੀ ਇਨਸਾਨ ਬਿਹਤਰ ਹੋ ਸਕਦਾ ਹੈ ? ਇਹ ਕੰਮ ਕਦੇ ਵੀ ਚੰਗੇ ਮੰਤਵਾਂ ਨਾਲ ਨਹੀਂ ਕੀਤੇ ਜਾਂਦੇ। ਡਾਕੂ, ਲੁਟੇਰੇ, ਠੱਗ ਵੀ ਆਪਣੇ ਆਪਣੇ ਕੰਮਾਂ ਤੇ ਜਾਣ ਤੋਂ ਪਹਿਲਾਂ ਪ੍ਰਾਰਥਨਾ ਕਰਦੇ ਹਨ।*

ਕੈਥੋਲਿਕ ਇਸਾਈ ਜਾਂ ਮੁਲਸਮਾਨ ਨਹੀਂ ਹੈ ਜਿਨ੍ਹਾਂ ਉਤੇ ਆਮ ਤੌਰ ਤੇ ਹੀ ਲੋੜ ਤੋਂ ਵੱਧ ਬੱਚੇ ਪੈਂਦਾ ਕਰਨ ਦਾ ਦੋਸ਼ ਲਾਇਆ ਜਾਂਦਾ ਹੈ।

ਮੈਂ ਚਾਹਾਂਗਾ ਕਿ ਸਿਰਫ ਇਕ ਬੱਚਾ ਪੈਦਾ ਕਰਨ ਦੀ ਸ਼ਰਤ ਨੂੰ ਵਿਆਹ ਦੀ ਸਹੁੰ ਵਿਚ ਸ਼ਾਮਲ ਕੀਤਾ ਜਾਵੇ ਅਤੇ ਸਗੋਂ ਲਾੜੀ ਦੇ ਮਾਪਿਆਂ ਨੂੰ ਇਸ ਗੱਲ ਲਈ ਉਤਸ਼ਾਹਿਤ ਕੀਤਾ ਜਾਵੇ ਕਿ ਦਾਜ ਵਿਚ ਨਿਰੋਧ ਵੀ ਦਿੱਤੇ ਜਾਣ।

ਹਿੰਦੂਆਂ, ਸਿੱਖਾਂ, ਜੈਨੀਆਂ ਤੇ ਬੋਧੀਆਂ ਦੇ ਧਰਮ ਵਲੋਂ ਪ੍ਰਵਾਨਤ ਇਕ ਹੋਰ ਰਵਾਇਤ ਦੇ ਬਦਲਣ ਦੀ ਲੋੜ ਹੈ। ਇਹ ਰਵਾਇਤ ਇਨ੍ਹਾਂ ਧਰਮਾਂ ਨਾਲ ਸਬੰਧਤ ਲੋਕਾਂ ਦੇ ਮੁਰਦਿਆਂ ਨੂੰ ਸਾੜਨ ਦੀ ਹੈ। ਪੁਰਾਣੇ ਸਮਿਆਂ ਵਿਚ ਦੋ ਤਰੀਕੇ ਵਰਤੇ ਜਾਂਦੇ ਸਨ : ਅੱਗ ਵਿਚ ਸਾੜਨਾ ਅਤੇ ਜਲ ਪ੍ਰਵਾਹ ਕਰਨਾ। ਅੱਜ ਵੀ ਸੜੀਆਂ ਲਾਸ਼ਾਂ ਦਰਿਆਵਾਂ ਵਿਚ ਵਹਾਉਣ ਦੀ ਪਿਰਤ ਜਾਰੀ ਹੈ ਪਰ ਸਭ ਤੋਂ ਆਮ ਪ੍ਰਚਲਤ ਢੰਗ ਲਾਸ਼ਾਂ ਨੂੰ ਅੱਗ ਵਿਚ ਸਾੜਨ ਦਾ ਹੈ। ਕੁਝ ਕੁ ਵੱਡੇ ਸ਼ਹਿਰਾਂ ਵਿਚ ਹੀ ਗੈਸ ਜਾਂ ਬਿਜਲੀ ਦੇ ਸਮਸ਼ਾਨਘਾਟ ਬਣੇ ਹੋਏ ਹਨ। ਇਨ੍ਹਾਂ ਦੀ ਵਰਤੋਂ ਪੜ੍ਹੇ ਲਿਖੇ ਅਮੀਰ ਲੋਕ ਹੀ ਕਰਦੇ ਹਨ ਜਾਂ ਫਿਰ ਮੰਗਤਿਆਂ ਦੀਆਂ ਬੇਪਛਾਣ ਲਾਸ਼ਾਂ ਇਥੇ ਸਾੜੀਆਂ ਜਾਂਦੀਆਂ ਹਨ। ਇਕ ਮੁਰਦਾ ਸਾੜਨ ਲਈ ਆਮ ਤੌਰ ਤੇ ਦੋ ਕੁਇੰਟਲ ਲੱਕੜ ਦੀ ਲੋੜ ਹੁੰਦੀ ਹੈ। ਦਿੱਲੀ ਵਿਚ ਹਰ ਰੋਜ਼ ਇਕ ਸੌ ਤੋਂ ਵੱਧ ਹਿੰਦੂ, ਸਿੱਖ, ਜੈਨੀ ਜਾਂ ਬੋਧੀ ਲੋਕ ਮਰਦੇ ਹਨ। ਬੰਬਈ ਤੇ ਕਲਕੱਤਾ ਵਰਗੇ ਹੋਰ ਸ਼ਹਿਰਾਂ ਵਿਚ ਮਰਨ ਵਾਲਿਆਂ ਦੀ ਗਿਣਤੀ ਇਸ ਨਾਲੋਂ ਕਿਤੇ ਵੱਧ ਹੈ। ਇਹ ਅੰਦਾਜ਼ਾ ਲਾਇਆ ਗਿਆ ਹੈ ਕਿ ਮੁਰਦੇ ਸਾੜਨ ਲਈ ਸਾਲ ਵਿਚ 2 ਕਰੋੜ ਕੁਇੰਟਲ ਲੱਕੜ ਲਗ ਜਾਂਦੀ ਹੈ। ਦੇਸ਼ ਵਿਚ ਪਹਿਲਾਂ ਹੀ ਜੰਗਲਾਂ ਦੀ ਕਮੀ ਹੈ ਅਤੇ ਮੁਰਦੇ ਸਾੜਨ ਵਿਚ ਹਰ ਰੋਜ਼ ਪੂਰੇ ਦੇ ਪੂਰੇ ਜੰਗਲ ਸੜ ਜਾਂਦੇ ਹਨ। ਇਸ ਕਾਰਨ ਜ਼ਮੀਨ ਖੁਰਦੀ ਹੈ ਅਤੇ ਡੈਮਾਂ ਵਿਚ ਮਿੱਟੀ ਭਰਦੀ ਹੈ। ਇਸਦਾ ਜਵਾਬ ਇਹ ਹੈ ਕਿ ਹੋਰ ਵੀ ਵਧੇਰੇ ਗੈਸੀ ਜਾਂ ਬਿਜਲਈ ਸ਼ਮਸਾਨਘਾਟ ਬਣਾਏ ਜਾਣ। ਸਾਡੇ ਕੋਲ ਨਵੇਂ ਸ਼ਮਸ਼ਾਨਘਾਟ ਬਣਾਉਣ ਦੇ ਸਾਧਨ ਨਹੀਂ ਹਨ। ਇਸ ਲਈ ਹੋਣਾ ਇਹ ਚਾਹੀਦਾ ਹੈ ਕਿ ਹਿੰਦੂ, ਸਿੱਖ, ਜੈਨ ਅਤੇ ਬੋਧੀ ਵੀ ਆਪਣੇ ਪਿੰਡਾਂ ਅਤੇ ਸ਼ਹਿਰਾਂ ਦੇ ਨੇੜੇ ਆਪਣੇ ਮੁਰਦਿਆਂ ਨੂੰ ਜ਼ਮੀਨ ਵਿਚ ਦਬਣ ਦਾ ਇੰਤਜ਼ਾਮ ਕਰਨ। ਲੱਕੜ ਨਾਲ ਸਾੜਨ ਦੇ ਸਬੰਧ ਵਿਚ ਕੋਈ ਵੀ ਧਾਰਮਿਕ ਹੁਕਮ ਨਹੀਂ ਹੈ। ਦੱਖਣੀ ਭਾਰਤ ਦੇ ਕਈ ਹਿੰਦੂ ਆਪਣੇ ਮੁਰਦਿਆਂ ਨੂੰ ਜ਼ਮੀਨ ਵਿਚ ਦਬਦੇ ਹਨ। ਅੰਨਾ ਦੁਰਾਇ ਅਤੇ ਰਾਮਾ ਚੰਦਰ ਨੂੰ ਜ਼ਮੀਨ ਵਿਚ ਦਫਨ ਕੀਤਾ ਗਿਆ ਸੀ। ਸਵਾਮੀ ਚਿਨਮਈਆਨੰਦ ਜੋ ਐਸ. ਪੀ. ਸੀ ਅਤੇ ਗੀਤਾ ਦਾ ਬੜਾ ਵੱਡਾ ਪ੍ਰਚਾਰਕ ਵੀ, ਉਸਨੂੰ ਉਸਦੀ ਕੁਰਸੀ ਸਮੇਤ ਜ਼ਮੀਨ ਵਿਚ ਦਫਨਾਇਆ ਗਿਆ ਸੀ। ਕਈ ਜੈਨੀਆਂ ਨੂੰ ਵੀ ਇਸੇ ਤਰ੍ਹਾਂ ਦਫਨਾਇਆ ਜਾਂਦਾ ਹੈ। ਇਹ ਦਫਨਗਾਹਾਂ ਮੁਸਲਮਾਨਾਂ ਜਾਂ ਇਸਾਈਆਂ ਵਰਗੀਆਂ ਨਹੀਂ ਹੋਣੀਆਂ ਚਾਹੀਦੀਆਂ ਜਿਥੇ ਹਰੇਕ ਮੁਰਦੇ ਦੀ ਕਬਰ ਉਤੇ ਨਿਸ਼ਾਨੀ ਲਾ ਦਿਤੀ ਜਾਂਦੀ ਹੈ। ਥਾਂ ਬਚਾਉਣ ਲਈ ਮੁਰਦਿਆਂ ਨੂੰ ਜ਼ਮੀਨ ਵਿਚ ਖੜ੍ਹੇ ਗਡਣਾ ਚਾਹੀਦਾ ਹੈ ਅਤੇ ਇਨ੍ਹਾਂ ਥਾਵਾਂ ਉਤੇ ਯਾਦ ਤੇ ਤੌਰ ਤੇ ਕੋਈ ਨਿਸ਼ਾਨੀ ਨਹੀਂ ਲਾਉਣੀ ਚਾਹੀਦੀ। ਇਸ ਦੀ ਥਾਂ ਇਹ ਹੋਣਾ ਚਾਹੀਦਾ ਹੈ ਕਿ ਹਰੇਕ ਮੁਰਦੇ ਦੇ ਨਾਲ ਇਕ ਦਰਖਤ ਲਾਇਆ ਜਾਵੇ ਜਾਂ ਫਿਰ ਹਰ ਪੰਜ ਸਾਲਾਂ ਬਾਅਦ ਇਸ ਜ਼ਮੀਨ ਨੂੰ ਵਾਹ ਕੇ ਖੇਤੀ ਕੀਤੀ ਜਾਵੇ। ਸਮੁੰਦਰੀ ਕਿਨਾਰਿਆਂ ਦੇ ਨਾਲ ਨਾਲ ਰਹਿੰਦੇ ਲੋਕ ਆਪਣੇ ਮੁਰਦਿਆਂ ਨੂੰ ਕਿਨਾਰੇ ਤੋਂ ਕੁਝ ਦੂਰ ਜਾ ਕੇ ਸਮੁੰਦਰ ਵਿਚ ਸੁੱਟਣ ਦੀ ਪ੍ਰਥਾ ਸ਼ੁਰੂ ਕਰਨ।

ਆਪਣੀ ਅੰਤਮ ਇੱਛਾ ਪ੍ਰਗਟ ਕਰਦਿਆਂ ਮੈਂ ਲਿਖਿਆ ਹੈ ਕਿ ਮੈਨੂੰ ਬਿਨਾਂ ਕਿਸੇ ਧਾਰਮਿਕ ਰਸਮ ਦੀ ਬਹਾਈ ਸ਼ਮਸ਼ਾਨਘਾਟ ਵਿਚ ਦਫਨ ਕੀਤਾ ਜਾਵੇ। ਬਹਾਈਆਂ ਨੇ ਮੇਰੀ ਬੇਨਤੀ ਪ੍ਰਵਾਨ ਕਰ ਲਈ ਹੈ। ਪਰ ਸ਼ਰਤ ਸਿਰਫ ਇਹ ਹੈ ਕਿ ਉਹ ਮੇਰੀ ਆਤਮਾ ਦੀ ਸ਼ਾਂਤੀ ਲਈ ਪ੍ਰਾਰਥਨਾ ਕਰਨਾ ਚਾਹੁਣਗੇ ਕਿਉਂਕਿ ਮੈਂ ਆਤਮਾ ਵਿਚ ਯਕੀਨ ਹੀ ਨਹੀਂ ਰਖਦਾ ਇਸ ਲਈ ਮੈਨੂੰ ਇਸਦੀ ਕੋਈ ਪ੍ਰਵਾਹ ਨਹੀਂ ਹੈ।

ਸਾਨੂੰ ਦਰਖਤਾਂ ਦੀ ਪੂਜਾ ਦਾ ਸਿਲਸਿਲਾ ਮੁੜ ਸ਼ੁਰੂ ਕਰਨਾ ਚਾਹੀਦਾ ਹੈ। ਪਰ ਇਨ੍ਹਾਂ ਨੂੰ ਧਾਰਮਿਕ ਤੌਰ ਤੇ ਨਹੀਂ, ਸਗੋਂ ਦੇਸ਼ ਦੀ ਖੁਸ਼ਹਾਲੀ ਲਈ ਪੂਜਦਾ ਚਾਹੀਦਾ ਹੈ। ਚਿਪਕੋ ਅੰਦੋਲਨ ਨੂੰ ਧਾਰਮਿਕ ਤੌਰ ਤੇ ਪ੍ਰਵਾਨ ਕਰਨਾ ਚਾਹੀਦਾ ਹੈ। ਇਸਦੇ ਨਾਲ ਫਰਨੀਚਰ ਅਤੇ ਇਮਾਰਤਾਂ ਵਿਚ ਲਕੜਾਂ ਦੀ ਵਰਤੋਂ ਰੋਕਣੀ ਚਾਹੀਦੀ ਹੈ। ਇਸ ਦੀ ਥਾਂ ਤੇ ਸਿਨਥੈਟਿਕ ਪਦਾਰਥ ਵਰਤਣੇ ਚਾਹੀਦੇ ਹਨ। ਹਰਿਆਣਾ ਅਤੇ ਰਾਜਸਥਾਨ ਦੇ ਬਿਸ਼ਨੋਈਆਂ ਵਰਗੇ ਕਈ ਭਾਈਚਾਰੇ ਹਨ ਜਿਹੜੇ ਦਰਖਤ ਕੱਟਣ ਅਤੇ ਜਾਨਵਰਾਂ ਨੂੰ ਮਾਰਨ ਤੋਂ ਰੋਕਦੇ ਹਨ। ਉਨ੍ਹਾਂ ਦੇ ਇਸ ਕਾਨੂੰਨ ਨੂੰ ਸਾਰੇ ਦੇਸ਼ ਵਿਚ ਲਾਗੂ ਕਰਨਾ ਚਾਹੀਦਾ ਹੈ। ਸਿਰਫ ਮੌਜ ਮੇਲੇ ਲਈ ਜਾਨਵਰਾਂ ਨੂੰ ਮਾਰਨ ਉਤੇ ਪਾਬੰਦੀ ਹੋਣੀ ਚਾਹੀਦੀ ਹੈ। ਜਾਨਵਰ ਤਾਂ ਇਕ ਦੂਜੇ ਉਤੇ ਨਿਰਭਰ ਕਰਦੇ ਹਨ। ਜਦਕਿ ਮਨੁੱਖਾਂ ਕੋਲ ਖੁਰਾਕ ਦੇ ਹੋਰ ਕਈ ਸਾਧਨ ਹਨ। ਇਸ ਲਈ ਮਨੁੱਖਾਂ ਨੂੰ ਇਸ ਗੱਲ ਤੋਂ ਰੋਕਣਾ ਚਾਹੀਦਾ ਹੈ ਕਿ ਉਹ ਜਾਨਵਰਾਂ ਦੀਆਂ ਲਾਸ਼ਾਂ ਨੂੰ ਆਪਣੇ ਸੀਨਿਆਂ ਉਤੇ ਤਮਗਿਆਂ ਵਾਂਗ ਲਾਉਣ।

ਦਰੱਖਤ ਲਗਾਉਣ ਨੂੰ ਧਾਰਮਿਕ ਰਸਮਾਂ ਅਤੇ ਵਿਦਿਅਕ ਸਿਸਟਮ ਦਾ ਅੰਗ ਬਣਾਉਣਾ ਚਾਹੀਦਾ ਹੈ। ਹਰੇਕ ਮੁੰਡਨ, ਜਨੇਊ ਜਾਂ ਵਿਆਹ ਉਤੇ ਕੁਝ ਦਰਖਤ ਲਾਉਣ ਦੀ ਸ਼ਰਤ ਲਾਈ ਜਾਵੇ। ਵਿਦਿਆਰਥੀਆਂ ਨੂੰ ਉਨੀ ਦੇਰ ਤਕ ਡਿਗਰੀ ਜਾਂ ਡਿਪਲੋਮੇ ਨਾ ਦਿੱਤੇ ਜਾਣ ਜਿੰਨੀ ਦੇਰ ਤਕ ਉਹ ਸਾਬਤ ਨਾ ਕਰਨ ਕਿ ਨਿਸ਼ਚਿਤ ਗਿਣਤੀ ਵਿਚ ਦਰਖਤ ਲਾ ਕੇ ਉਨ੍ਹਾਂ ਦੀ ਪਾਲਣਾ ਕੀਤੀ ਹੈ। ਮ੍ਰਿਤਕ ਲੋਕ ਜਿਹੜੇ ਪੈਸੇ ਛੱਡ ਜਾਂਦੇ ਹਨ ਉਨ੍ਹਾਂ ਵਿਚ ਦਰਖਤ ਲਾਉਣ ਨੂੰ ਪਹਿਲ ਦੇਣੀ ਚਾਹੀਦੀ ਹੈ ਨਾ ਕਿ ਮੰਦਰਾਂ, ਮਸਜਿਦਾਂ ਦੀ ਉਸਾਰੀ ਨੂੰ। ਦਰਖਤ ਲਾਉਣ ਦੇ ਕੰਮ ਨੂੰ ਦੇਸ਼ ਭਰ ਵਿਚ ਲੋਕਾਂ ਦਾ ਅੰਦੋਲਨ ਬਣਾਉਣਾ ਚਾਹੀਦਾ ਹੈ ਤਾਂ ਹੀ ਅਸੀਂ ਆਪਣੇ ਦੇਸ਼ ਨੂੰ ਹਰਿਆ ਭਰਿਆ, ਸੁਖਦਾਈ ਅਤੇ ਸਿਹਤਮੰਦ ਬਣਾ ਸਕਦੇ ਹਾਂ ਜਿਸ ਤਰ੍ਹਾਂ ਦਾ ਇਹ ਕਿਸੇ ਵੇਲੇ ਹੋਇਆ ਕਰਦਾ ਸੀ। ਇਹ ਕੰਮ ਸਰਕਾਰ ਇਕੱਲੀ ਨਹੀਂ ਕਰ ਸਕਦੀ। ਇਸ ਚੈਪਟਰ ਵਿਚ ਮੈਂ ਜੋ ਕੁਝ ਲਿਖਿਆ ਹੈ। ਉਹ ਮੈਂ ਆਪਣੇ ਕਈ ਦਰਜਨ ਲੇਖਾਂ ਵਿਚ ਅਤੇ ਜਨਤਕ ਭਾਸ਼ਨਾਂ ਵਿਚ ਪਹਿਲਾਂ ਵੀ ਕਹਿ ਚੁੱਕਾ ਹਾਂ। ਫਿਰ ਵੀ ਮੈਂ ਇਹ ਮਹਿਸੂਸ ਕੀਤਾ ਹੈ ਕਿ ਜੇ ਮੈਂ ਆਪਣੇ ਵਿਸ਼ਵਾਸਾਂ ਨੂੰ ਵੇਰਵੇ ਨਾਲ ਨਾ ਦੱਸਾਂ ਤਾਂ ਮੇਰੇ ਜੀਵਨ ਦੀ ਕਹਾਣੀ ਮੁਕੰਮਲ ਨਹੀਂ ਹੋਣ ਲੱਗੀ।



# ਕੀਟਨਾਸ਼ਕਾਂ ਤੋਂ ਰਹਿਤ ਸਾਫਟਡ੍ਰਿੰਕਸ

ਡਾ. ਚਰਨਜੀਤ ਸਿੰਘ 'ਨਾਭਾ'

ਵਾਤਾਵਰਣ ਸੁਰਖਿਆ ਨੂੰ ਸਪਰਪਿਤ ਦਿੱਲੀ ਦੀ ਇਕ ਗੈਰ ਸਰਕਾਰੀ ਸੰਸਥਾ 'ਸੈਂਟਰ ਫਾਰ ਸਾਇੰਸ ਐਂਡ ਇਨਵਾਇਰਨਮੈਂਟ' ਨੇ ਜਦੋਂ ਅਗਸਤ 2003 ਵਿਚ ਕੋਕਾ ਕੋਲਾ ਅਤੇ ਪੈਪਸੀ ਕੰਪਨੀ ਦੁਆਰਾ ਬਾਜਾਰ ਵਿਚ ਉਤਾਰੇ 12 ਬ੍ਰਾਂਡਾਂ ਵਿਚ ਕੀਟ ਨਾਸ਼ਕਾਂ ਦੀ ਖਤਰਨਾਕ ਹੱਦਾਂ ਤੱਕ ਮੌਜੂਦਗੀ ਬਾਰੇ ਆਪਣੀ ਰਿਪੋਰਟ ਜਗ ਜਾਹਰ ਕੀਤੀ ਤਾਂ ਦੇਸ਼ ਵਿਚ ਹੀ ਨਹੀਂ ਬਲਕਿ ਸਮੁੱਚੇ ਸੰਸਾਰ ਵਿਚ ਇਕ ਤਹਿਲਕਾ ਮੱਚਿਆ। ਇਸ ਸੰਸਥਾ ਨੇ ਇਹਨਾਂ 12 ਬ੍ਰਾਂਡਾਂ ਦੀਆਂ ਤਿੰਨ ਤਿੰਨ ਬੋਤਲਾਂ ਦਿੱਲੀ ਦੇ ਬਾਜ਼ਾਰ ਵਿਚੋਂ ਖਰੀਦੀਆਂ ਅਤੇ ਆਪਣੀ ਪ੍ਰਯੋਗਸ਼ਾਲਾ ਵਿਚ ਕੀਟ ਨਾਸ਼ਕਾਂ ਦੀ ਮੌਜੂਦਗੀ ਦਾ ਪਤਾ ਲਗਾਉਣ ਲਈ ਵਿਸ਼ਲੇਸ਼ਣ ਕੀਤਾ। ਇਹਨਾਂ ਨਤੀਜਿਆਂ ਦੀ ਯੂਰਪੀਅਨ ਆਰਥਿਕ ਕਮਿਸ਼ਨ (ਈ. ਈ. ਸੀ.) ਦੁਆਰਾ ਬੋਤਲਾਂ ਦੇ ਪੀਣ ਵਾਲੇ ਪਾਣੀ ਲਈ ਨਿਰਧਾਰਤ ਹੱਦਾਂ ਨਾਲ ਤੁਲਨਾ ਕੀਤੀ ਗਈ ਤਾਂ ਇਹ ਗੱਲ ਸਥਾਪਤ ਹੋਈ ਕਿ ਸਭ ਤੋਂ ਵੱਧ ਘਾਤਕ ਆਰਗੇਨੋਕਲੋਰੀਨ ਕੀਟਨਾਸ਼ਕ ਜਿਸ ਦਾ ਨਾਲ ਲਿੰਡੇਨ ਸੀ, ਦੀ ਮਾਤਰਾ 0.0008 ਤੋਂ 0.0042 ਮਿ. ਗ੍ਰਾਮ ਪ੍ਰਤੀ ਲੀਟਰ ਤੱਕ ਸੀ, ਜੋ ਕਮਿਸ਼ਨ ਅਧਾਰਤ ਹੱਦ ਤੋਂ 35 ਗੁਣਾ ਜ਼ਿਆਦਾ ਸੀ। ਡੀ. ਡੀ. ਟੀ. ਇਹਨਾਂ ਹੱਦਾਂ ਤੋਂ 15 ਗੁਣਾ ਜ਼ਿਆਦਾ ਅਤੇ ਮੈਲਾਥੀਨ ਯੂਰਪੀਅਨ ਆਰਥਿਕ ਕਮਿਸ਼ਨ ਦੀਆਂ ਨਿਰਧਾਰਤ ਹੱਦਾਂ ਤੋਂ 196 ਗੁਣਾ ਜ਼ਿਆਦਾ ਮੌਜੂਦ ਸੀ। ਇਹਨਾਂ ਨਤੀਜਿਆਂ ਨੇ ਇਹਨਾਂ ਸਾਫਟ ਡ੍ਰਿੰਕਸ ਦੀ ਰਾਸ਼ਟਰੀ ਪੱਧਰ 'ਤੇ ਖਪਤ ਤਾਂ ਘਟਾਈ ਹੀ ਸੀ, ਨਾਲ ਹੀ ਆਮ ਨਾਗਰਿਕ ਨੂੰ ਇਹ ਸੋਚਣ ਲਈ ਮਜਬੂਰ ਕਰ ਦਿੱਤਾ ਕਿ ਕੀ ਇਹ ਮੰਨੀਆਂ ਪ੍ਰਮੰਨੀਆਂ ਬਹੁ-ਰਾਸ਼ਟਰੀ ਕੰਪਨੀਆਂ ਸਾਨੂੰ ਸੱਚਮੁੱਚ ਜ਼ਹਿਰ ਪਿਲਾ ਰਹੀਆਂ ਹਨ। ਭਾਰਤ ਦੀ ਲੋਕ ਸਭਾ ਵਿਚ ਜਮ ਕੇ ਇਸ ਬਾਰੇ ਬਹਿਸ ਹੋਈ ਅਤੇ ਸਰਬ ਸੰਮਤੀ ਨਾਲ ਇਸ ਮੁੱਦੇ ਨੂੰ ਤਹਿ ਤੱਕ ਘੋਖਣ ਅਤੇ ਇਸ ਦੇ ਸੰਭਾਵੀ ਹੱਲਾਂ ਬਾਰੇ ਸੁਝਾਅ ਤਜਵੀਜ਼ ਕਰਨ ਲਈ ਜਾਇੰਟ ਪਾਰਲੀਮੈਂਟਰੀ ਕਮੇਟੀ ਬਣਾਈ ਗਈ।

ਜੇ ਇਹਨਾਂ ਬਹੁ ਰਾਸ਼ਟਰੀ ਕੰਪਨੀਆਂ ਦੇ ਪਿਛੋਕੜ ਤੇ ਝਾਤ ਮਾਰੀਏ ਤਾਂ ਦੋਵੇ ਕੰਪਨੀਆਂ ਵਿਚੋਂ ਕੋਕਾ ਕੋਲਾ ਅਮਰੀਕਾ ਵਿਚ ਅਟਲਾਂਟਾ ਅਧਾਰਤ ਅਤੇ ਪੈਪਸੀਕੋ ਨਿਊਯਾਰਕ ਅਧਾਰਤ ਹੈ। ਕੋਕਾ ਕੋਲਾ ਨੂੰ ਤਾਂ 1977 ਵਿਚ ਫੈਰਾ ਐਕਟ ਤਹਿਤ ਭਾਰਤ ਦੇ ਬਾਜ਼ਾਰ ਵਿਚੋਂ ਬਾਹਰ ਧੱਕਿਆ ਗਿਆ ਸੀ ਪ੍ਰੰਤੂ ਜਦੋਂ ਭਾਰਤ ਨੇ ਆਪਣੀ ਨਵੀਂ ਖੁੱਲ੍ਹੀ ਆਰਥਿਕ ਨੀਤੀ ਅਖਤਿਆਰ ਕੀਤਾ ਤਾਂ 1991 ਵਿਚ ਪੈਪਸੀ ਅਤੇ 1993 ਵਿਚ ਕੋਕਾ ਕੋਲਾ ਨੇ ਭਾਰਤ ਵਿਚ ਪੈਰ ਪਾਏ ਅਤੇ ਪਸਾਰਨੇ ਸ਼ੁਰੂ ਕੀਤੇ। ਇੰਨੀ ਵੱਡੀ ਜਨਸੰਖਿਆਂ ਵਾਲੇ ਦੇਸ਼ ਵਿਚ ਵੜ ਕੇ ਇਹਨਾਂ ਦੇ ਮਨਸੂਬੇ ਜੱਗ ਜਾਹਰ ਹੋਣੇ ਸ਼ੁਰੂ ਹੋਏ ਜਦੋਂ ਇਹਨਾਂ ਨੇ ਭਾਰਤ ਦੇ ਮਸ਼ਹੂਰ ਸਾਡੇ ਬ੍ਰਾਂਡਾਂ ਨੂੰ ਖਰੀਦਕੇ ਆਪਣੀ ਪਕੜ ਇੰਨੀ ਮਜ਼ਬੂਤ ਕੀਤੀ ਕਿ ਪੁਰਾਣੇ ਬ੍ਰਾਂਡਾਂ ਦਾ ਨਾਮ ਹੀ ਅਲੋਪ ਹੋਣਾ ਸ਼ੁਰੂ ਹੋ ਗਿਆ ਹੈ। ਮਾਰਚ 2001 ਦੇ ਸਰਕਾਰੀ ਅੰਕੜਿਆਂ ਅਨੁਸਾਰ ਭਾਰਤ ਵਿਚ 65400 ਲੱਖ ਬੋਤਲਾਂ ਸਲਾਨਾ ਦੀ ਖਪਤ ਹੈ, ਜੋ ਕਿ ਸਾਢੇ ਛੇ ਕੁ ਬੋਤਲਾਂ ਪ੍ਰਤੀ ਵਿਅਕਤੀ ਸਲਾਨਾ ਦੀ ਖਪਤ ਬਣਦੀ ਹੈ। ਜਦ ਕਿ ਇਹ ਔਸਤ ਪਾਕਿਸਤਾਨ ਵਿਚ 17 ਬੋਤਲਾਂ, ਲੰਕਾ ਵਿਚ 21 ਬੋਤਲਾਂ, ਚੀਨ ਵਿਚ 21 ਬੋਤਲਾਂ ਪ੍ਰਤੀ ਵਿਅਕਤੀ ਸਾਲਾਨਾ ਸਨ। ਇਸ ਔਸਤ ਨੂੰ ਜਦੋਂ ਇਹ ਕੰਪਨੀਆਂ ਭਾਰਤ ਵਰਗੀ ਆਰਥਿਕ ਮੰਡੀ ਨਾਲ ਤੁਲਨਾ ਕਰਦੀਆਂ ਹਨ ਤਾਂ ਉਹਨਾਂ ਲਈ ਇਹ ਅੰਕੜੇ ਨਿਰਾਸ਼ਾਜਨਕ ਹਨ। ਇਹਨਾਂ ਕੰਪਨੀਆਂ ਨੇ ਪੱਛਮੀ ਯੂਰਪ, ਮੱਧ ਪੂਰਬੀ ਖੇਤਰ, ਪੂਰਬੀ ਯੂਰਪ, ਏਸ਼ੀਆ ਅਤੇ ਆਸਟ੍ਰੇਲੀਆਈ ਖੇਤਰਾਂ ਤੇ ਪੂਰੀ ਤਰਾਂ ਜਕੜ ਬਣਾ ਕੇ ਇਕ ਨਵੇਂ 'ਸਾਫਟ ਡ੍ਰਿੰਕ ਬਸਤੀਵਾਦ' ਨੂੰ ਜਨਮ ਦਿੱਤਾ। ਭਾਰਤ ਵਿਚ ਹੁਣ ਇਹਨਾਂ ਨੇ ਪਿੰਡਾਂ ਨੂੰ ਆਪਣਾ ਅਸਲ ਨਿਸ਼ਾਨਾ ਮੰਨਦੇ ਹੋਏ 5-6 ਰੁਪਏ ਪ੍ਰਤੀ ਬੋਤਲ ਦੀ ਕੀਮਤ ਨਾਲ ਆਪਣੇ ਬ੍ਰਾਂਡ ਭੇਜਣੇ ਸ਼ੁਰੂ ਕੀਤੇ ਹੋਏ ਹਨ ਤਾਂ ਜੋ ਦੱਖਣੀ ਏਸ਼ੀਆਂ ਵਿਚ ਭਾਰਤ ਦੀ ਖਪਤ ਦੀ ਔਸਤ ਬਾਕੀ ਦੇ ਦੇਸ਼ਾਂ ਨਾਲੋਂ ਅਲਹਿਦਾ ਦਿਖਾਈ ਦੇਵੇ।

ਵਿਸ਼ਵ ਵਪਾਰ ਸੰਸਥਾ ਨੇ ਜਿਵੇਂ ਬਹੁਰਾਸ਼ਟਰੀ ਕੰਪਨੀਆਂ ਦੀ ਭਾਰਤ ਵਿਚ ਆਮਦ ਅਤੇ ਹਿੱਤ ਸੁਰੱਖਿਅਤ ਕੀਤੇ ਹਨ, ਅੱਜ ਇਹ ਕੰਪਨੀਆਂ ਭਾਰਤ ਦੇ ਤਿੰਨ ਵੱਡੇ ਖੇਤਰਾਂ - ਪਾਣੀ, ਵਿੱਦਿਆ ਅਤੇ ਸਫਾਈ ਦੇ ਖੇਤਰ ਵਿਚ ਆਪਣਾ ਗਲਬਾ ਕਾਇਮ ਕਰਨ ਅਤੇ ਸ਼ਿਕੰਜਾ ਕਸਣ ਲਈ ਬਹੁਤ ਅੱਗੇ ਵੱਧ ਰਹੀਆਂ ਹਨ। ਵਿਸ਼ਵ ਵਪਾਰ ਸੰਸਥਾ ਦੇ ਅੰਕੜੇ ਦੱਸਦੇ ਹਨ ਕਿ ਪੀਣ ਵਾਲਾ ਸਾਫ ਪਾਣੀ ਮੁਹੱਈਆਂ ਕਰਵਾਉਣ ਦਾ ਵਿਸ਼ਵ ਪੱਧਰ ਤੇ ਵਪਾਰ 20 ਅਰਬ ਡਾਲਰ ਸਲਾਨਾ ਤੱਕ ਹੋਣ ਦੀ ਉਮੀਦ ਹੈ ਜਿਸ ਕਾਰਨ ਇਹ ਪਾਣੀ ਗਰੀਬਾਂ ਅਤੇ ਮੱਧ ਵਰਗ ਦੇ ਪ੍ਰੀਵਾਰਾਂ ਦੀ ਪਹੁੰਚ ਤੋਂ ਬਾਹਰ ਹੋ ਜਾਵੇਗਾ। ਇਕੱਲੀ ਕੋਕਾ ਕੋਲਾ ਕੰਪਨੀ ਦੇਸ਼ ਭਰ ਦੇ ਆਪਣੇ 100 ਪਲਾਟਾਂ ਵਿਚ 3 ਕਰੋੜ ਲੀਟਰ ਜ਼ਮੀਨੀ ਪਾਣੀ ਹਰ ਰੋਜ਼ ਵਰਤ ਰਹੀ ਹੈ ਜਿਸ ਨਾਲ 20000 ਏਕੜ ਜ਼ਮੀਨ ਦੀ ਸਿੰਚਾਈ ਕੀਤੀ ਜਾ ਸਕਦੀ ਹੈ। ਇਸ ਮੁਫਤ ਪਾਣੀ ਦੀ ਬਦੌਲਤ ਇਹ ਇਕੱਲੀ ਕੰਪਨੀ 6000 ਕਰੋੜ ਸਲਾਨਾ ਦਾ ਵਪਾਰ ਕਰ ਰਹੀ ਹੈ। ਇਸ ਮੁਫਤ ਜ਼ਮੀਨੀ ਪਾਣੀ ਦੀ ਵਰਤੋਂ ਖ਼ਿਲਾਫ ਕੇਰਲਾ ਦੇ ਪਲੱਕੜ ਜ਼ਿਲੇ ਦੇ ਪਿੰਡ ਵਿਚ ਪੈਰੂਮੱਟੀ ਦੀ ਪੰਚਾਇਤ ਨੇ ਹਾਈ ਕੋਰਟ ਵਿਚ ਪਟੀਸ਼ਨ ਪਾਈ ਜਿਸ ਦਾ ਫੈਸਲਾ ਸੁਣਾਉਂਦੇ ਹੋਏ ਮਾਨਯੋਗ ਜੱਜ ਸਾਹਿਬ ਨੇ ਕਿਹਾ ਕਿ ਜ਼ਮੀਨੀ ਪਾਣੀ ਕਿਸੇ ਵਿਅਕਤੀ ਵਿਸ਼ੇਸ਼ ਦੀ ਨਹੀਂ ਬਲਕਿ ਪੂਰੇ ਪਿੰਡ ਦੀ ਸਮੁੱਚੀ ਜਾਇਦਾਦ ਹੈ ਅਤੇ ਪੰਚਾਇਤ ਦਾ ਇਸਤੇ ਪੂਰਾ ਹੱਕ ਹੈ। ਇਸੇ ਫੈਸਲੇ ਅਧੀਨ ਪਿੰਡ ਦੀ ਪੰਚਾਇਤ ਨੂੰ ਕੰਪਨੀ, ਪਾਣੀ ਦਾ ਮੁੱਲ ਦੇਣ ਦਾ ਮਨ ਬਣਾ ਰਹੀ ਹੈ। ਪਰ ਕੀ ਸਾਡੇ ਪਿੰਡਾਂ ਦੀਆਂ ਪੰਚਾਇਤਾਂ ਅਜਿਹੇ ਕਾਨੂੰਨਾਂ ਅਤੇ ਅਧਿਕਾਰਾਂ ਪ੍ਰਤੀ ਸੁਚੇਤ ਵੀ ਹਨ ? ਇਹ ਅਜੇ ਇਕ ਬਿਨਾਂ ਉਤਰ ਤੋਂ ਪ੍ਰਸ਼ਨ ਹੈ।

ਪ੍ਰੰਤੂ ਹੁਣ ਭਾਰਤ ਸਰਕਾਰ ਨੇ ਕੀਟ ਨਾਸ਼ਕਾਂ ਦੀ ਮੌਜੂਦਗੀ ਤੋਂ ਮੱਚੇ ਤਹਿਲਕੇ ਤੋਂ ਬਾਅਦ ਇਸ ਦਿਸ਼ਾ ਵਿਚ ਗੁਣਾਤਮਕ ਕੰਮ ਕਰਦੇ ਹੋਏ ਭਾਰਤ ਨੂੰ ਸੰਸਾਰ ਦਾ ਅਜਿਹਾ ਪਹਿਲਾਂ ਦੇਸ਼ ਬਣਾਇਆ

ਨੇ ਜਿਸ ਨੇ ਅਲਕੋਹਲ ਰਹਿਤ ਕਾਰਬਨ ਡਾਇਆਕਸਾਇਡ ਅਧਾਰਤ ਸ਼ਰਬਤਾਂ (ਕੋਲਡਡ੍ਰਿੰਕਸ) ਲਈ ਤੇਜ਼ਾਬੀਪਣ, ਕੈਫੀਨ ਅਤੇ ਕੀਟ ਨਾਸ਼ਕਾਂ ਦੀ ਵੱਧ ਤੋਂ ਵੱਧ ਕੁੱਲ ਮਿਕਦਾਰ ਨਿਰਧਾਰਤ ਕਰਕੇ 45 ਦਿਨਾਂ ਵਿਚ ਲੋਕਾਂ ਦੇ ਵਿਚਾਰ ਮੰਗੇ ਹਨ। ਇਹ ਮਿਕਦਾਰ ਨਿਰਧਾਰਤ ਕਰਨ ਲਈ ਭਾਰਤੀ ਮਾਣਕ ਬਿਊਰੋ ਅਤੇ ਖੁਰਾਕ ਅਤੇ ਖਪਤਕਾਰ ਮੰਤਰਾਲੇ ਦੇ ਵਿਗਿਆਨੀਆਂ ਨੇ ਸਿਰ ਜੋੜੇ ਅਤੇ ਹੱਦਾਂ ਨਿਰਧਾਰਤ ਕਰਨ ਲਈ ਸਾਫ਼ਟ ਡ੍ਰਿੰਕਸ ਉਦਯੋਗਾਂ, ਖਪਤਕਾਰ ਸੰਗਠਨਾਂ, ਵਾਤਾਵਰਣ ਵਿਗਿਆਨੀਆਂ, ਖੇਤੀ ਵਿਗਿਆਨੀਆਂ, ਖੁਰਾਕ ਮਾਹਰਾਂ ਅਤੇ ਜ਼ਹਿਰ ਮਾਹਿਰਾਂ ਨਾਲ ਸਲਾਹ ਮਸ਼ਵਰਾ ਕੀਤਾ ਜਿਸ ਤਹਿਤ ਹੁਣ ਇਹਨਾਂ ਕੋਲਡ ਡ੍ਰਿੰਕਸ ਵਿਚ ਇਕੱਲੇ ਇਕੱਲੇ ਤੌਰ ਤੇ ਇਹਨਾਂ ਕੀਟ ਨਾਸ਼ਕਾਂ ਦੀ ਮਾਤਰਾ 0.0001 ਮਿਲੀਗ੍ਰਾਮ ਪ੍ਰਤੀ ਲੀਟਰ ਤੋਂ ਵੱਧ ਨਹੀਂ ਹੋ ਸਕਦੀ ਜਦਕਿ ਇਹਨਾਂ ਸਾਰਿਆਂ ਦੀ ਕੁੱਲ ਮਾਤਰਾ 0.0005 ਮਿਲੀਗ੍ਰਾਮ ਪ੍ਰਤੀ ਲੀਟਰ ਤੋਂ ਵੱਧ ਨਹੀਂ ਹੋ ਸਕਦੀ। ਇਹਨਾਂ ਸਾਫ਼ਟ ਡ੍ਰਿੰਕਸ ਦੀ ਪੀ. ਐਚ. (ਤੇਜ਼ਾਬੀ ਪੁਣਾ) 2.3 ਤੋਂ 8.5 ਤੱਕ ਅਤੇ ਕੈਫ਼ੀਨ ਦੀ ਮਾਤਰਾ 200 ਮਿਲੀਗ੍ਰਾਮ ਪ੍ਰਤੀ ਲੀਟਰ ਤੋਂ ਘਟਾ ਕੇ 145 ਮਿਲੀਗ੍ਰਾਮ ਪ੍ਰਤੀ ਲੀਟਰ ਨਿਰਧਾਰਤ ਕਰਦੇ ਹੋਏ ਦਿਸ਼ਾ ਨਿਰਦੇਸ਼ ਜਾਰੀ ਕੀਤੇ ਹਨ ਕਿ ਇਹ ਮੌਜੂਦ ਮਾਤਰਾਵਾਂ ਹਰੇਕ ਬੋਤਲ ਦੇ ਲੇਬਲ ਤੇ ਉਕੱਰੀਆਂ ਹੋਣੀਆਂ ਜ਼ਰੂਰੀ ਹਨ। ਜੇ ਕਿਤੇ ਕੈਫ਼ੀਨ ਦੀ ਮਾਤਰਾ 145 ਮਿਲੀਗ੍ਰਾਮ ਪ੍ਰਤੀ ਲੀਟਰ ਤੋਂ ਜ਼ਿਆਦਾ ਹੈ ਤਾਂ ਬੋਤਲ ਤੇ ਇਹ ਚਿਤਾਵਨੀ ਲਿਖਣੀ ਜ਼ਰੂਰੀ ਹੈ, 'ਇਹ ਕੋਲਡਡ੍ਰਿੰਕ ਬੱਚਿਆਂ, ਗਰਭਵਤੀ ਔਰਤਾਂ ਅਤੇ ਦੁੱਧ ਪਿਲਾ ਰਾਹੀਆਂ ਮਾਵਾਂ ਲਈ ਨਹੀਂ ਹੈ।' ਇਹ ਸਾਰੀਆਂ ਹੱਦਾਂ ਉਹਨਾਂ ਕੋਲਡ ਡ੍ਰਿੰਕਸ ਲਈ ਹਨ ਜਿਹੜੇ ਅਲਕੋਹਲ-ਰਹਿਤ, ਕਾਰਬਨ ਡਾਇਆਕਸਾਇਡ ਆਧਾਰਤ ਸ਼ਰਬਤ ਹਨ ਜਿਨਾਂ ਵਿਚ 10 ਪ੍ਰਤੀਸ਼ਤ ਤੋਂ ਜ਼ਿਆਦਾ ਫਲਾਂ ਦਾ ਗੁੱਦਾ ਨਹੀਂ ਵਰਤਿਆਂ ਜਾਂਦਾ। ਇਹ ਸਾਰੇ ਡ੍ਰਿੰਕਸ ਤਾ[illegible]-ਰਹਿਤ ਹੁੰਦੇ ਹਨ ਜਦਕਿ ਫਲਾਂ ਤੇ ਵੱਖ ਵੱਖ ਤਰਾਂ ਦੇ ਜੂਸ ਜਿਹੜੇ 10 ਪ੍ਰਤੀਸ਼ਤ ਤੋਂ ਜ਼ਿਆਦਾ ਗੁੱਦਾ ਵਰਤਦੇ ਹਨ ਅਤੇ ਤਾਕਤ ਪ੍ਰਦਾਨ ਕਰਨ ਵਾਲੇ ਹਨ, ਉਹਨਾਂ ਤੇ ਇਹ ਹੱਦਾਂ ਲਾਗੂ ਨਹੀਂ ਹੁੰਦੀਆਂ।

ਸੰਸਾਰ ਪੱਧਰ ਤੇ ਸਾਡੇ ਦੇਸ਼ ਬਾਰੇ ਬਣੀ ਇਹ ਧਾਰਨਾ ਕਿ ਇਸ ਦੇਸ਼ ਵਿਚ ਕਾਨੂੰਨ ਸਮੱਸਿਆ ਉਪਜਣ ਤੋਂ ਬਾਅਦ ਬਣਦਾ ਹੈ, ਨੂੰ ਇਹ ਸਭ ਕਿਸੇ ਹੱਦ ਤੱਕ ਤੋੜਨ ਦਾ ਵੱਡਾ ਯਤਨ ਹੈ। ਵੱਡੀ ਖੁਸ਼ੀ ਦੀ ਗੱਲ ਹੈ ਕਿ ਭਾਰਤ ਵਰਗੇ ਵਿਕਾਸਸ਼ੀਲ ਦੇਸ਼ ਤੋਂ ਬਿਨਾਂ ਸੰਸਾਰ ਦੇ ਕਿਸੇ ਵਿਕਸਿਤ ਦੇਸ਼ ਵਿਚ ਅਜਿਹੀਆਂ ਨਿਰਧਾਰਤ ਹੱਦਾਂ ਨਹੀਂ ਹਨ। ਆਪਣੇ ਆਪ ਨੂੰ ਮਨੁੱਖੀ ਅਧਿਕਾਰਾਂ ਅਤੇ ਮਨੁੱਖਤਾ ਦਾ ਚੈਂਪੀਅਨ ਕਹਾਉਣ ਵਾਲੇ ਉਹਨਾਂ ਦੇਸ਼ਾਂ ਦੇ ਮੂੰਹ ਤੇ ਇਹ ਇਕ ਵੱਡੀ ਚਪੇੜ ਹੈ ਜਿਨਾਂ ਨੇ ਹਰੇਕ ਤਰਾਂ ਦਾ ਹਰਬਾ ਵਰਤਦੇ ਹੋਏ ਭਾਰਤ ਨੂੰ ਅਜਿਹੇ ਕਾਨੂੰਨ ਨਾ ਬਣਾਉਣ ਤੋਂ ਵਰਜਦੇ ਰਹੇ ਤਾਂ ਜੋ ਉਹਨਾਂ ਦੀਆਂ ਕੰਪਨੀਆਂ ਦੇ ਹਿੱਤ ਸੰਸਾਰ ਦੀ ਸਭ ਤੋਂ ਵੱਡੀ ਆਰਥਿਕ ਮੰਡੀ ਵਿਚ ਪੂਰੀ ਤਰ੍ਹਾਂ ਸੁਰੱਖਿਅਤ ਰਹਿਣ।

*ਸਹਾਇਕ ਵਿਗਿਆਨਕ ਅਫ਼ਸਰ,*
*ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ, ਪਟਿਆਲਾ*

*ਸਫਾ 6 ਦੀ ਬਾਕੀ*

ਸਕਣਗੀਆਂ। ਉਸ ਲਈ ਯੂਨੀਅਨ ਜੈਕ ਨੂੰ ਹੇਠਾਂ ਲਾਹੁਣਾ ਇਕ ਮਾੜੀ ਘਟਨਾ ਸੀ। ਮੇਰੀ ਮਾਂ ਦੇ ਖਿਆਲ ਉਸਤੋਂ ਬਿਲਕੁਲ ਉਲਟ ਸਨ। ਜਦੋਂ ਸੁਭਾਸ਼ ਚੰਦਰ ਬੋਸ ਕਾਂਗਰਸ ਛੱਡ ਕੇ ਢਾਕੇ ਆਇਆ ਸੀ ਤਾਂ ਮੇਰੀ ਮਾਂ ਨੇ ਜੋ ਓਦੋਂ ਸਕੂਲ ਵਿਚ ਪੜ੍ਹਦੀ ਸੀ ਉਸਨੂੰ ਹਾਰ ਪਹਿਨਾਇਆ ਸੀ। ਉਸਨੇ ਖੱਦਰ ਕੱਤਣਾ ਸਿੱਖ ਲਿਆ ਸੀ ਤੇ ਇਕ ਗੁਪਤ ਸੰਗਠਨ ਵਿਚ ਵੀ ਸ਼ਾਮਲ ਹੋ ਗਈ ਸੀ ਜਿਸਨੇ ਉਸਨੂੰ ਖੰਜਰਾਂ ਤੇ ਤਲਵਾਰਾਂ ਦੀ ਵਰਤੋਂ ਕਰਨੀ ਸਿਖਾ ਦਿੱਤੀ ਸੀ। ਮਗਰੋਂ ਸਾਡੇ ਪਰਿਵਾਰ ਵਿੱਚ ਦੋਹਾਂ ਪਤੀ ਪਤਨੀ ਵਿਚਕਾਰ ਇਹ ਰਾਜਸੀ ਮਤਭੇਦ ਹਮੇਸ਼ਾਂ ਬਣਿਆ ਰਿਹਾ ਸੀ। ਦੁਨੀਆਂ ਨਾਲ ਸੰਬੰਧ ਰਖਦੇ ਬਹੁਤ ਸਾਰੇ ਪ੍ਰਮੁੱਖ ਮੁੱਦਿਆਂ ਬਾਰੇ ਪਿਤਾ ਜੀ ਦੀ ਸਲਾਹ ਹੋਰ ਹੋਇਆ ਕਰਦੀ ਸ਼ੀ ਤੇ ਮਾਤਾ ਜੀ ਦੀ ਹੋਰ। ਉਨ੍ਹਾਂ ਦੋਹਾਂ ਦੀਆਂ ਬਹਿਸਾਂ ਸੁਣ ਕੇ ਅਸੀਂ ਸਿੱਖਿਆ ਸੀ ਕਿ ਮਤਭੇਦ ਤੇ ਗੱਲਬਾਤ ਦੀ ਕੀ ਤਾਕਤ ਹੁੰਦੀ ਹੈ ਤੇ ਇਹ ਵੀ ਕਿ ਜੀਉਣ ਦਾ ਤੱਤ ਵਿਚਾਰਾਂ ਦੀ ਭਿੰਨਤਾ ਵਿਚ ਹੈ। ਸਫਲਤਾ ਕੋਈ ਕਟੱੜਪੰਥੀ ਤੇ ਮਨ ਮੰਨਿਆ ਰਾਜ ਕਾਇਮ ਕਰ ਲੈਣ ਵਿਚ ਨਹੀਂ ਹੈ; ਇਹ ਵਿਚਾਰਾਂ ਦੀ ਗੰਢ ਖੋਲ੍ਹਣ ਵਿਚ ਹੈ, ਗੱਲਬਾਤ ਵਿਚ ਹੈ ਨਿਰੰਤਰਤਾ ਵਿਚ ਹੈ।

ਦੋ ਸਾਲ ਪਹਿਲਾਂ 82 ਸਾਲਾਂ ਦੀ ਉਮਰ ਤੇ ਮਾਂ ਨੂੰ ਲਕਵਾ ਮਾਰ ਗਿਆ ਤੇ ਉਹ ਭੁਬਨੇਸ਼ਵਰ ਦੇ ਇਕ ਸਰਕਾਰੀ ਹਸਪਤਾਲ ਵਿਚ ਪਈ ਸੀ। ਮੈਂ ਅਮਰੀਕਾ ਤੋਂ ਜਿਥੇ ਮੈਂ ਦੂਜੀ ਵਾਰ ਫਿਰ ਲੱਗਾ ਹੋਇਆ ਸਾਂ, ਉਸਨੂੰ ਵੇਖਣ ਗਿਆ। ਮੈਂ ਉਸ ਨਾਲ ਦੋ ਹਫਤੇ ਹਸਪਤਾਲ ਵਿਚ ਰਿਹਾ ਕਿਉਂਕਿ ਉਹ ਹਿੱਲ ਜੁੱਲ ਨਹੀਂ ਸੀ ਸਕਦੀ, ਨਾ ਉਸਦਾ ਅੰਤ ਹੋ ਰਿਹਾ ਸੀ ਤੇ ਨਾ ਹੀ ਉਹ ਰਾਜ਼ੀ ਹੋ ਰਹੀ ਸੀ। ਅਖੀਰ ਮੈਨੂੰ ਉਸਨੂੰ ਉਵੇਂ ਹੀ ਛੱਡ ਕੇ ਆਪਣੀ ਨੌਕਰੀ ਉਤੇ ਆਉਣਾ ਪਿਆ। ਉਸਤੋਂ ਵਿਛੜਨ ਲੱਗਿਆ ਮੈਂ ਉਸਦਾ ਚਿਹਰਾ ਚੁੰਮਿਆ। ਲਕਵੇ ਦੀ ਹਾਲਤ ਵਿਚ ਹੀ ਤੇ ਕੁਝ ਸਮਝ ਵਿਚ ਆਉਣ ਵਾਲੀ [illegible] ਨਾ ਆਉਣ ਵਾਲੀ ਜ਼ੁਬਾਨ ਵਿਚ ਉਸਨੇ ਕਿਹਾ, "ਮੈਨੂੰ ਕਿਉਂ ਚੁੰਮ ਰਿਹੈਂ, ਜਾਹ ਦੁਨੀਆਂ ਨੂੰ ਚੁੰਮ।"

ਉਸਦੀ ਜੀਵਨ ਧਾਰਾ ਦਾ ਅੰਤ ਹੋਣ ਵਾਲਾ ਸੀ ਤੇ ਜੀਵਨ ਮਰਨ ਦੇ ਸੰਗਮ ਉਤੇ ਖਲੋਤੀ ਏਥੇ ਪਈ ਇਹ ਔਰਤ ਸੀ, ਜੋ ਪਨਾਹਗੀਰ ਬਣ ਕੇ ਭਾਰਤ ਆਈ ਸੀ, ਜਿਹੜੀ ਹਾਈ ਸਕੂਲ ਤੋਂ ਅੱਗੇ ਨਹੀਂ ਸੀ ਪੜ੍ਹੀ, ਜੋ ਇਕ ਗੁੰਮਨਾਮ ਸਰਕਾਰੀ ਮੁਲਾਜ਼ਮ ਦੀ ਪਤਨੀ ਸੀ ਜਿਸ ਦੀ ਆਖਰੀ ਤਨਖਾਹ 300 ਰੁਪੈ ਮਹੀਨਾ ਸੀ, ਜਿਸਦੀ ਨਜ਼ਰ ਜਾ ਚੁੱਕੀ ਸੀ ਤੇ ਜੋ ਹੋਰ ਕਈ ਦੁੱਖਾਂ ਦੀ ਮਾਰੀ ਸੀ। ਮੈਨੂੰ ਉਪਦੇਸ਼ ਦੇ ਰਹੀ ਸੀ ਕਿ ਮੈਂ ਜਾਵਾਂ ਤੇ ਦੁਨੀਆਂ ਨੂੰ ਚੁੰਮਾ।

ਮੈਂ ਸਮਝਦਾ ਸਾਂ, ਸਫਲਤਾ ਇਕ ਦ੍ਰਿਸ਼ਟੀ ਹੈ। ਇਹ ਪੀੜ ਦੀ ਨਿਕਟਤਾ ਤੋਂ ਉਪਰ ਉੱਠਣ ਦੀ ਗੱਲ ਹੈ। ਇਹ ਕਲਪਨਾ ਦੀ ਗੱਲ ਹੈ। ਇਹ ਛੋਟੇ ਲੋਕਾਂ ਨਾਲ ਨਰਮ ਵਿਹਾਰ ਦੀ ਗੱਲ ਹੈ। ਇਹ ਇਕ ਵਲਗਣ ਦੀ ਗੱਲ ਹੈ। ਇਹ ਇਕ ਸੰਸਾਰ ਨਾਲ ਜੁੜ ਜਾਣ ਦੀ ਗੱਲ ਹੈ। ਇਹ ਨਿੱਜੀ ਸ਼ਕਤੀ ਦੀ ਗੱਲ ਹੈ। ਇਹ ਜੀਵਨ ਕੋਲੋਂ ਕੁਝ ਲੈਣ ਤੇ ਉਸਨੂੰ ਉਸਤੋਂ ਵਧੇਰੇ ਮੋੜਣ ਦੀ ਗੱਲ ਹੈ। ਇਹ ਸਾਧਾਰਨ ਜੀਵਨ ਨੂੰ ਆਸਾਧਾਰਨ ਸਫਲਤਾ ਬਣਾਉਣ ਦੀ ਗੱਲ ਹੈ। ਦਰਅਸਲ ਇਹ ਉੱਚੇ ਇਖਲਾਕ ਅਤੇ ਆਚਰਣਾਂ ਦੀ ਬਾਤ ਹੈ।



# ਧਰਮ ਦੀ ਉਤਪਤੀ ਅਤੇ ਵਿਕਾਸ

*ਰਾਜਪਾਲ ਸਿੰਘ*

ਅਸੀ ਸਾਰੇ ਹੀ ਇਹ ਜਾਣਦੇ ਹਾਂ ਕਿ ਮਨੁੱਖ ਦਾ ਦੂਸਰੇ ਜਾਨਵਰਾਂ ਨਾਲੋਂ ਮੁੱਖ ਫਰਕ ਉਸ ਵਿਚ ਦੂਸਰੇ ਜਾਨਵਰਾਂ ਦੇ ਮੁਕਾਬਲੇ ਬਹੁਤ ਵਿਕਸਿਤ ਬੁੱਧੀ ਦਾ ਹੋਣਾ ਹੈ। ਇਹ ਬੁੱਧੀ ਉਸਨੂੰ ਕਿਸੇ ਦੀ ਵਿਸ਼ੇਸ਼ ਕ੍ਰਿਪਾ ਨਾਲ ਨਹੀਂ ਮਿਲੀ ਸਗੋਂ ਇਹ ਵੀ ਉਸਦੇ ਲੱਖਾਂ ਸਾਲਾਂ ਵਿੱਚ ਹੋਏ ਜੀਵ ਵਿਕਾਸ ਦਾ ਹੀ ਸਿੱਟਾ ਸੀ। ਕੁਦਰਤ ਦੇ ਨਾਲ ਉਸਦਾ ਜੋ ਸੰਘਰਸ਼ ਚਲਦਾ ਸੀ ਉਸ ਵਿੱਚ ਸਭ ਤੋ ਪਹਿਲਾਂ ਉਹ ਆਪਣੇ ਆਲੇ ਦੁਆਲੇ ਦੇ ਸੰਸਾਰ ਨੂੰ ਸਿੱਧੇ ਤੌਰ 'ਤੇ ਕੰਟਰੋਲ ਕਰਨ ਦੀਆਂ ਕੋਸ਼ਿਸ਼ਾਂ ਕਰਦਾ ਸੀ। ਜਿਸ ਤਰ੍ਹਾਂ ਦੂਸਰੇ ਜਾਨਵਰਾਂ ਦਾ ਮੁਕਾਬਲਾ ਕਰਨ ਲਈ ਉਹ ਆਪਣੇ ਲੱਕੜ ਪੱਥਰ ਦੇ ਹਥਿਆਰਾਂ ਨੂੰ ਹੋਰ ਸੁਧਾਰਦਾ ਸੀ, ਵਾਤਾਵਰਣ ਦੀ ਮਾਰ ਤੋਂ ਬਚਣ ਲਈ ਆਪਣੀਆਂ ਗੁਫਾਵਾਂ ਨੂੰ ਵਧੇਰੇ ਅਰਾਮਦੇਹ ਬਨਾਉਂਦਾ ਸੀ ਜਾਂ ਆਪਣੀਆਂ ਝੌਂਪੜੀਆਂ ਨੂੰ ਵਧੇਰੇ ਮਜਬੂਤ ਬਨਾਉਂਦਾ ਸੀ, ਤਨ ਢਕਣ ਲਈ ਸਾਧਨ ਖੋਜਦਾ ਸੀ ਅਤੇ ਇਸੇ ਤਰ੍ਹਾਂ ਹੋਲੀ ਹੋਲੀ ਉਸ ਨੇ ਅੱਗ ਬਾਲਣੀ ਸਿੱਖ ਲਈ ਜਿਸ ਨਾਲ ਉਸਦੀਆਂ ਕਾਫੀ ਮੁਸ਼ਕਿਲਾਂ ਹੱਲ ਹੋ ਗਈਆਂ। ਇਸ ਤਰ੍ਹਾਂ ਦੀਆਂ ਕੋਸ਼ਿਸ਼ਾਂ ਨਾਲ ਹੀ ਮਨੁੱਖ ਅੱਗੇ ਵਿਕਾਸ ਕਰ ਸਕਿਆ ਅਤੇ ਇਹਨਾਂ ਕੋਸ਼ਿਸਾਂ ਵਿਚੋਂ ਹੀ ਅੱਜ ਦਾ ਵਿਗਿਆਨ ਪੈਦਾ ਹੋਇਆ।

ਪਰ ਉਸ ਆਦਿ ਮਨੁੱਖ ਦੀ ਉਸ ਸਮੇਂ ਜੋ ਸਮੱਰਥਾ ਸੀ ਉਹ ਬਹੁਤ ਘੱਟ ਸੀ। ਦੂਸਰੇ ਜਾਨਵਰਾਂ ਦੇ ਮੁਕਾਬਲੇ ਅੱਗੇ ਲੰਘ ਜਾਣ ਦੇ ਬਾਵਜੂਦ ਕੁਦਰਤ ਨਾਲ ਸੰਘਰਸ਼ ਵਿੱਚ ਉਸਦਾ ਜੀਵਨ ਬਹੁਤ ਮੁਸ਼ਕਿਲਾਂ ਭਰਿਆ ਸੀ। ਕੁਦਰਤ ਦੀਆਂ ਵਿਰਾਟ ਸ਼ਕਤੀਆਂ ਅੱਗੇ ਉਹ ਪੂਰੀ ਤਰ੍ਹਾਂ ਲਾਚਾਰ ਸੀ। ਅਤਿ ਦੀ ਸਰਦੀ, ਗਰਮੀ, ਹੜ੍ਹ, ਝੱਖੜ, ਤੂਫਾਨ, ਅੱਗਾਂ ਲੱਗਣੀਆਂ, ਸੋਕਾ ਪੈਣਾ, ਬਿਮਾਰੀਆਂ ਫੈਲਣ ਵਰਗੀਆਂ ਕੁਦਰਤੀ ਆਫਤਾਂ ਉਸਦਾ ਜੀਵਨ ਪੂਰੀ ਤਰ੍ਹਾਂ ਤਹਿਸ ਨਹਿਸ ਕਰ ਦਿੰਦੀਆਂ ਸਨ। ਨਾ ਤਾਂ ਉਸਦਾ ਰੈਣ ਬਸੇਰਾ ਐਨਾ ਮਜਬੂਤ ਹੁੰਦਾ ਸੀ ਕਿ ਝੱਖੜਾਂ, ਤੂਫਾਨਾਂ ਤੋਂ ਉਸਦਾ ਬਚਾਅ ਕਰ ਸਕੇ ਅਤੇ ਨਾ ਹੀ ਗਰਮੀ ਸਰਦੀ ਦਾ ਮੁਕਾਬਲਾ ਕਰਨ ਵਾਲੇ ਬਸਤਰ ਬਣੇ ਸਨ। ਬਿਮਾਰੀਆਂ ਅਤੇ ਹੋਰ ਸਰੀਰਕ ਪੀੜਾਂ ਤੋਂ ਕੋਈ ਬਚਾਅ ਨਹੀ ਸੀ ਅਤੇ ਨਾ ਹੀ ਰੱਜ ਕੇ ਪੇਟ ਭਰ ਸਕਣਾ ਉਸ ਲਈ ਕੋਈ ਸੌਖਾ ਕਾਰਜ ਸੀ। ਇਸ ਹਾਲਤ ਵਿੱਚ ਆਦਿ ਮਨੁੱਖ ਦੇ ਮਨ ਵਿੱਚ ਇਹੋ ਜਿਹੀਆਂ ਇਛਾਵਾਂ ਉਠਣੀਆਂ ਸੁਭਾਵਿਕ ਹੀ ਸਨ ਕਿ 'ਕਾਸ਼' ਸਾਡਾ ਸ਼ਿਕਾਰ ਤੇ ਜਾਣਾ ਸਫਲ ਹੋਵੇ ਕਾਸ਼ ਵਰਖਾ ਹੋਵੇ, ਕਾਸ਼ ਅਸੀ ਤੰਦਰੁਸਤ ਰਹੀਏ, ਕਾਸ਼ ਸਾਡੀ ਜੰਗਲੀ ਜਾਨਵਰਾਂ ਤੋਂ ਰੱਖਿਆ ਹੁੰਦੀ ਰਹੇ, ਆਦਿ ਆਦਿ। ਪਰ ਆਪਣੀਆਂ ਅਜਿਹੀਆਂ ਸਾਰੀਆਂ ਇਛਾਵਾਂ ਉਹ ਪੂਰੀਆਂ ਕਰਨ ਦੇ ਸਮੱਰਥ ਨਹੀਂ ਸੀ। ਜਦ ਇਹਨਾਂ ਲੋੜਾਂ/ਇਛਾਵਾਂ ਦੀ ਪੂਰਤੀ ਲਈ ਕੀਤੀਆਂ ਉਸਦੀਆਂ ਭੌਤਿਕ ਕੋਸ਼ਿਸਾਂ ਸਫਲ ਨਾ ਹੁੰਦੀਆਂ ਤਾਂ ਉਹ ਇਹਨਾਂ ਇਛਾਵਾਂ ਨੂੰ ਕੁਦਰਤ ਦੀਆਂ ਵਿਰਾਟ ਸ਼ਕਤੀਆਂ ਅੱਗੇ ਜ਼ਬਾਨੀ ਰੂਪ ਵਿੱਚ ਪ੍ਰਗਟ ਕਰਦਾ। ਇਸ ਤਰ੍ਹਾਂ ਇਛਾਵਾਂ ਦਾ ਇਹ ਪ੍ਰਗਟਾਅ ਪ੍ਰਾਰਥਨਾਵਾਂ ਦਾ ਰੂਪ ਧਾਰਨ ਕਰ ਗਿਆ। ਇਸੇ ਅਮਲ ਦੌਰਾਨ ਕੁਦਰਤੀ ਸ਼ਕਤੀਆਂ ਦਾ ਮਾਨਵੀਕਰਨ ਕਰ ਲਿਆ ਗਿਆ ਭਾਵ ਇਹਨਾਂ ਕੁਦਰਤੀ ਸ਼ਕਤੀਆਂ ਨੂੰ ਚੇਤਨ ਕਾਇਆ ਮਿਥ ਲਿਆ ਗਿਆ ਜਿਨ੍ਹਾਂ ਨੂੰ ਪ੍ਰਸੰਸਾ ਕਰਨ, ਚੜ੍ਹਾਵੇ ਚੜ੍ਹਾਉਣ ਆਦਿ ਨਾਲ ਖੁਸ਼ ਕੀਤਾ ਜਾ ਸਕਦਾ ਸੀ। ਧਰਮ ਦੇ ਇਸ ਆਰੰਭਿਕ ਦੌਰ ਨੂੰ ਰਿਗਵੇਦ ਵਿਚੋਂ ਬਹੁਤ ਸਪਸ਼ਟ ਤੌਰ ਤੇ ਦੇਖਿਆ ਜਾ ਸਕਦਾ ਹੈ।

(1) 'ਦੂਰਦਰਸ਼ੀ ਸੂਰਜ ਦਾ ਉਦੇ ਹੋਣਾ ਸ਼ੁਭ ਹੋਵੇ, ਚਾਰੇ ਦਿਸ਼ਾਵਾਂ ਸ਼ੁਭ ਹੋਣ, ਪਹਾੜ ਸ਼ੁਭ ਹੋਣ, ਦਰਿਆ ਅਤੇ ਸਾਗਰ ਸ਼ੁਭ ਹੋਣ'
(ਰਿਗਵੇਦ vii-35.8)

(2) 'ਸ਼ਾਲਾ ! ਪਹਾੜ, ਸਾਗਰ, ਦਇਆਲੂ ਬੂਟੇ, ਅਕਾਸ਼, ਬ੍ਰਿਛਾਂ ਵਾਲੀ ਧਰਤੀ ਅਤੇ ਦੋਹਵੇਂ ਲੋਕ ਸਾਡੀ ਰਖਿਆ ਕਰਨ'
(ਰਿਗਵੇਦ vii-34.23}

(3) 'ਬਲਵਾਨ ਪਹਾੜ ਸਾਡੀ ਬੇਨਤੀ ਸੁਣਨ'
(ਰਿਗਵੇਦ iii-54.8)

ਜਿਥੇ ਪਹਿਲੇ ਸੂਕਤ ਵਿਚ ਕੁਦਰਤੀ ਸ਼ਕਤੀਆਂ ਦੇ ਮਨੁੱਖ ਲਈ ਸ਼ੁਭ ਰਹਿਣ ਦੀ ਕੇਵਲ ਇੱਛਾ ਕੀਤੀ ਗਈ ਹੈ ਉਥੇ ਦੂਸਰੇ ਅਤੇ ਤੀਸਰੇ ਸੂਕਤ ਵਿੱਚ ਇਨ੍ਹਾਂ ਕੁਦਰਤੀ ਸ਼ਕਤੀਆਂ ਨੂੰ ਬੇਨਤੀਆਂ ਸੁਣ ਸਕਣ ਵਾਲੀਆਂ ਚੇਤਨ ਸ਼ਕਤੀਆਂ ਚਿਤਵਿਆ ਗਿਆ ਹੈ।

ਦੂਸਰੇ ਪਾਸੇ ਮਨੁੱਖ ਦੀ ਬੁੱਧੀ ਦੇ ਵਿਕਾਸ ਨੇ ਉਸ ਵਿਚ ਆਸੇ ਪਾਸੇ ਦੇ ਕੁਦਰਤੀ ਵਰਤਾਰਿਆਂ ਨੂੰ ਜਾਣਨ ਦੀ ਜਿਗਿਆਸਾ ਪੈਦਾ ਕੀਤੀ। ਪਰ ਪ੍ਰਾਚੀਨ ਮਨੁੱਖ ਦੀ ਸੀਮਿਤ ਬੁੱਧੀ ਅਤੇ ਸੀਮਤ ਜਾਣਕਾਰੀ ਲਈ ਵਿਸ਼ਾਲ ਕੁਦਰਤੀ ਵਰਤਾਰਿਆਂ ਦੀ ਥਾਹ ਪਾਉਣਾ ਆਸਾਨ ਕੰਮ ਨਹੀ ਸੀ। ਸੋ ਉਸਨੇ ਇਹਨਾਂ ਪਿਛੇ ਕੰਮ ਕਰਦੀਆਂ ਸ਼ਕਤੀਆਂ ਨੂੰ ਸਥੂਲ ਰੂਪ ਵਿੱਚ ਚਿਤਵ ਲਿਆ। ਇਸ ਪ੍ਰਕਾਰ ਅਲੱਗ ਅਲੱਗ ਕੁਦਰਤੀ ਸ਼ਕਤੀਆਂ ਨਾਲ ਸਬੰਧਿਤ ਅਲੱਗ ਅਲੱਗ ਦੇਵੀ ਦੇਵਤੇ ਹੋਂਦ ਵਿੱਚ ਆ ਗਏ।

ਇਸ ਤੋਂ ਇਲਾਵਾ ਪ੍ਰਾਚੀਨ ਮਨੁੱਖ ਕੋਲ ਜੀਵਨ ਨਾਲ ਸਬੰਧਿਤ ਹੋਰ ਵੀ ਬਹੁਤ ਸਾਰੇ ਪ੍ਰਸ਼ਨਾਂ ਦੇ ਉੱਤਰ ਨਹੀਂ ਸਨ। ਉਦਾਹਰਨ ਵਜੋਂ ਮੌਤ ਕੀ ਹੁੰਦੀ ਹੈ? ਮਰਨ ਬਾਅਦ ਜੀਵ ਨੂੰ ਕੀ ਹੋ ਜਾਂਦਾ ਹੈ? ਇਹ ਸੰਸਾਰ ਕਿਸਨੇ ਬਣਾਇਆ, ਕਦੋਂ ਬਣਾਇਆ ਅਤੇ ਕਿਉਂ ਬਣਾਇਆ? ਪ੍ਰਾਚੀਨ ਮਨੁੱਖ ਵਿੱਚ ਪੈਦਾ ਹੋ ਚੁੱਕਿਆ ਬੁੱਧੀ ਦਾ ਗੁਣ ਉਸਨੂੰ ਇਹਨਾਂ ਸਵਾਲਾਂ ਬਾਰੇ ਸੋਚਣ ਲਈ ਮਜਬੂਰ ਕਰਦਾ ਸੀ ਪਰ ਉਸਦਾ ਸੀਮਿਤ ਗਿਆਨ ਇਹਨਾਂ ਸਵਾਲਾਂ ਦੇ ਠੀਕ ਜਵਾਬ ਦੇਣ ਦੇ ਸਮੱਰਥ ਨਹੀਂ ਸੀ। ਫਿਰ ਜਿਸ ਤਰ੍ਹਾਂ ਕਿ ਸੌਖਿਆਂ ਹੀ ਸੋਚਿਆ ਜਾ ਸਕਦਾ ਹੈ, ਇਹਨਾਂ ਸਵਾਲਾਂ ਦੇ ਜਵਾਬਾਂ ਲਈ ਕਾਲਪਨਿਕ ਕਹਾਣੀਆਂ ਬਣਦੀਆਂ ਗਈਆਂ। ਇਹ ਤਰ੍ਹਾਂ ਤਰ੍ਹਾਂ ਦੀਆਂ ਕਾਲਪਨਿਕ ਕਹਾਣੀਆਂ ਅੱਗੇ ਜਾ ਕੇ ਵੱਖ ਵੱਖ ਧਰਮਾਂ ਦਾ ਅੰਗ ਬਣ ਗਈਆਂ ਜਿਸ ਕਾਰਣ ਇਹਨਾਂ ਨੂੰ 'ਸੱਚ' ਮੰਨਿਆ ਜਾਣ ਲੱਗ ਪਿਆ।

ਇਸ ਤਰ੍ਹਾਂ ਮਨੁੱਖ ਦੀ ਕੁਦਰਤੀ ਸ਼ਕਤੀਆਂ ਅੱਗੇ ਬੇਬਸੀ, ਕੁਦਰਤੀ ਵਰਤਾਰਿਆਂ ਬਾਰੇ ਅਗਿਆਨਤਾ ਅਤੇ ਉਸਦੀ ਜਿਗਿਆਸਾ ਵਿਚੋਂ ਪ੍ਰਾਚੀਨ ਕੁਦਰਤੀ ਧਰਮ ਦਾ ਉਦੇ ਹੋਇਆ ਫਿਰ ਜਿਵੇਂ ਜਿਵੇਂ ਮਨੁੱਖ ਦਾ ਸਮਾਜਿਕ ਢਾਂਚਾ ਹੋਂਦ ਵਿਚ ਆਇਆ ਉਸ ਵਿੱਚ ਵੱਖ ਵੱਖ ਵਿਅਕਤੀਆਂ ਅਤੇ ਵਰਗਾਂ ਵਿੱਚ ਕੰਮ ਵੰਡ ਹੋਣ ਲੱਗੀ ਜਿਸਦੇ ਸਿੱਟੇ

ਵਜੋਂ ਪ੍ਰਾਰਥਨਾਵਾਂ, ਅਨੁਸ਼ਠਾਨ ਕਰਨੇ ਅਤੇ ਕੁਦਰਤੀ ਘਟਨਾਵਾਂ ਦੀ ਪ੍ਰਾ-ਪ੍ਰਕਿਰਤਕ ਸ਼ਕਤੀਆਂ ਦੇ ਕਾਰਜਾਂ ਵਜੋਂ ਵਿਆਖਿਆ ਕਰਨ ਆਦਿ ਨੂੰ ਕੁਝ ਵਿਸ਼ੇਸ ਵਿਅਕਤੀਆਂ ਨੇ ਸਾਂਭ ਲਿਆ। ਇਸ ਵਰਗ ਨੇ ਇਸ ਸਭ ਕੁਝ ਨੂੰ ਇੱਕ ਵਿਸ਼ੇਸ ਨਿਸਚਿਤ ਰੂਪ ਦੇ ਦਿੱਤਾ ਜਿਸ ਨਾਲ ਕੁਦਰਤੀ ਸ਼ਕਤੀਆਂ ਪ੍ਰਤੀ ਆਪ ਮੁਹਾਰੇ ਪ੍ਰਗਟਾਅ ਨੂੰ ਨਿਸਚਿਤ ਧਾਰਮਿਕ ਰਸਮਾਂ ਵਿੱਚ ਬਦਲ ਦਿੱਤਾ ਗਿਆ। ਇਸ ਪ੍ਰਕਾਰ ਸੰਗਠਿਤ ਧਰਮ ਦੀ ਉਤਪਤੀ ਹੋਈ।

ਬਾਅਦ ਵਿੱਚ ਮਨੁੱਖੀ ਸਮਾਜ ਦੇ ਬਦਲਦੇ ਦੌਰਾਂ ਵਿੱਚ, ਧਰਮ ਵਿੱਚ ਹੋਰ ਅੰਸ਼ ਜੁੜਦੇ ਗਏ ਅਤੇ ਧਰਮ ਅਜੋਕੇ ਰੂਪਾਂ ਵਿੱਚ ਤਬਦੀਲ ਹੋਣ ਵੱਲ ਵਧਦਾ ਗਿਆ। ਜਿਸ ਤਰ੍ਹਾਂ ਕਿ ਕਬੀਲਾਈ ਦੌਰ ਦੇ ਧਰਮ ਵਿੱਚ ਪ੍ਰਕਿਰਤੀ ਪੂਜਾ ਅਤੇ ਜੜ੍ਹ ਪੂਜਾ (ਬੇਜਾਨ ਵਸਤੂਆਂ ਦੀ ਪੂਜਾ) ਆਦਿ ਭਾਰੂ ਰਹੇ। ਮਨੁੱਖੀ ਸਮਝ ਦੇ ਅਗਲੇ ਵਿਕਾਸ ਦੌਰਾਨ ਵੱਡੇ ਰਾਜ ਹੋਂਦ ਵਿੱਚ ਆਏ ਜਿਨ੍ਹਾਂ ਵਿੱਚ ਸਾਰੀ ਸ਼ਕਤੀ ਇੱਕ ਰਾਜੇ ਦੇ ਹੱਥਾਂ ਵਿੱਚ ਕੇਂਦਰਤ ਹੁੰਦੀ ਸੀ। ਆਪਣੇ ਆਲੇ ਦੁਆਲੇ ਵਿਚੋਂ ਜਿਸ ਸਮਾਜਿਕ ਯਥਾਰਥ ਨਾਲ ਮਨੁੱਖ ਦਾ ਵਾਹ ਪੈਂਦਾ ਸੀ ਉਸਦਾ ਮਨੁੱਖ ਦੀ ਸੋਚ 'ਤੇ ਅਸਰ ਪੈਣਾ ਸੁਭਾਵਿਕ ਹੀ ਸੀ। ਸੋ ਜਿਸ ਤਰ੍ਹਾਂ ਧਰਤੀ ਉਤੇ ਰਾਜੇ ਦੇ ਰੂਪ ਵਿੱਚ ਇੱਕ ਪੁਰਖੀ ਸ਼ਕਤੀ ਹੋਂਦ ਵਿੱਚ ਆਈ ਉਸੇ ਤਰ੍ਹਾਂ ਉਹ ਸਾਰਾ ਕੁਝ, ਜੋ ਮਨੁੱਖ ਦੀ ਸਮਝ, ਪਹੁੰਚ ਅਤੇ ਕੰਟਰੋਲ ਤੋਂ ਪਰੇ ਸੀ ਉਸਨੂੰ 'ਇਕੋ ਇੱਕ' ਪਰਾ-ਪ੍ਰਕਿਰਤਕ ਸ਼ਕਤੀ ਦੇ ਕੰਟਰੋਲ ਹੇਠ ਮੰਨ ਲਿਆ ਗਿਆ। ਕਬੀਲਾਈ ਸਮਾਜ ਦੇ ਪ੍ਰਚਲਿਤ ਅਨੇਕਾਂ ਦੇਵੀ ਦੇਵਤਿਆਂ ਵਿਚੋਂ ਜਾਂ ਤਾਂ ਹੌਲੀ ਹੌਲੀ ਇੱਕ ਦੇਵਤਾ ਪ੍ਰਮੁਖਤਾ ਹਾਸਲ ਕਰਦਾ ਗਿਆ ਜਾਂ ਉਹਨਾਂ ਸਭ ਦੇਵੀ ਦੇਵਤਿਆਂ ਉਪਰ ਇੱਕ ਹੋਰ 'ਸਰਵ ਸ਼ਕਤੀਮਾਨ ਪਿਤਾ' ਦੀ ਕਲਪਨਾ ਕਰ ਲਈ ਗਈ। ਇਸੇ ਨੂੰ ਹੀ ਪ੍ਰਮਾਤਮਾ, ਈਸ਼ਵਰ, ਅੱਲਾ, ਗਾਡ ਦੇ ਨਾਮ ਦਿੱਤੇ ਗਏ।

ਚਾਹੇ ਧਰਮ ਦੀ ਉਤਪਤੀ ਮਨੁੱਖ ਦੇ ਮੁਢਲੇ ਦੌਰ ਵਿੱਚ ਕੁਦਰਤੀ ਸ਼ਕਤੀਆਂ ਨੂੰ ਸਮਝਣ ਅਤੇ ਕੰਟਰੋਲ ਕਰਨ ਦੀ ਸਮਰੱਥਾ ਨਾ ਹੋਣ ਵਿਚੋਂ ਹੋਈ ਪਰ ਬਾਅਦ ਵਿੱਚ ਇਸਦਾ ਮਨੁੱਖੀ ਸਮਾਜ ਵਿੱਚ ਇੱਕ ਖਾਸ ਰੋਲ ਬਣ ਗਿਆ। ਇਹ ਲੋਕਾਂ ਨੂੰ ਉਹਨਾਂ ਦੇ ਦੁੱਖ ਤਕਲੀਫਾਂ ਨੂੰ ਸ਼ਾਂਤੀ ਨਾਲ ਬਰਦਾਸ਼ਤ ਕਰਨ ਦੀ ਸਿਖਿਆ ਦਿੰਦਾ ਸੀ ਕਿਉਂ ਕਿ ਧਰਮ ਮੁਤਾਬਿਕ ਲੋਕਾਂ ਦੇ ਚੰਗੇ ਮਾੜੇ ਹਾਲ ਈਸ਼ਵਰ ਦੀ ਮਰਜੀ ਕਾਰਣ ਹਨ ਜਾਂ ਪਿਛਲੇ ਜਨਮਾਂ ਦੇ ਕਰਮਾਂ ਕਾਰਣ ਹਨ। ਸੋ ਮਨੁੱਖ ਬੱਸ ਈਸ਼ਵਰ ਦੀ ਮਿਹਰ ਪ੍ਰਾਪਤ ਕਰਨ ਦਾ ਯਤਨ ਕਰੇ। ਹੋਰ ਗੱਲਾਂ ਦੇ ਨਾਲ ਨਾਲ ਧਰਮ ਨੇ ਨੈਤਿਕ ਸਿੱਖਿਆ ਦੇਣ ਦਾ ਕੰਮ ਵੀ ਸ਼ੁਰੂ ਕਰ ਦਿੱਤਾ ਕਿ ਪਰਾਈ ਚੀਜ ਚੋਰੀ ਨਹੀਂ ਕਰਨੀ ਚਾਹੀਦੀ, ਲਾਲਚ ਨਹੀਂ ਕਰਨਾ ਚਾਹੀਦਾ, ਆਪਣੇ ਸਾਥੀਆਂ ਨਾਲ ਪਿਆਰ ਕਰਨਾ ਚਾਹੀਦਾ ਹੈ, ਜੀਵਾਂ 'ਤੇ ਦਯਾ ਕਰਨੀ ਚਾਹੀਦੀ ਹੈ, ਝੂਠ ਨਹੀਂ ਬੋਲਣਾ ਚਾਹੀਦਾ ਆਦਿ। ਅਸਲ ਵਿੱਚ ਇਹਨਾਂ ਗੱਲਾਂ ਦੀ ਸਮਾਜਿਕ ਜੀਵਨ ਦੇ ਠੀਕ ਠਾਕ ਚਲਦਾ ਰਹਿਣ ਲਈ ਲੋੜ ਸੀ, ਸੋ ਧਰਮ ਨੇ ਇਹਨਾਂ ਨੂੰ ਆਪਣੇ ਨਾਲ ਜੋੜ ਲਿਆ। ਇਹਨਾਂ ਸਾਰੇ ਗੁਣਾਂ ਸਦਕਾ ਧਰਮ ਨੇ ਹਰ ਦੌਰ ਦੇ ਸਮਾਜਿਕ ਰਾਜਨੀਤਕ ਪ੍ਰਬੰਧ ਨੂੰ ਸਥਾਈਤਵ ਬਖਸ਼ਿਆ ਅਤੇ ਇਸੇ ਕਰਕੇ ਹਰ ਸਮਾਜਿਕ ਪ੍ਰਬੰਧ ਦੇ ਉਚ ਵਰਗ ਵਲੋਂ ਧਰਮ ਨੂੰ ਸੁਰੱਖਿਆ ਅਤੇ ਸਰੰਕਸ਼ਨਾ ਦਿੱਤੀ ਜਾਂਦੀ ਰਹੀ ਜਿਸ ਨਾਲ ਧਰਮ ਦੀ ਜਕੜ ਹੋਰ ਮਜਬੂਤ ਹੁੰਦੀ ਗਈ।

ਮਨੁੱਖ ਲਈ ਮੌਤ ਵੀ ਇੱਕ ਬਹੁਤ ਵੱਡਾ ਦੁੱਖ ਜਾਂ ਡਰ ਹੈ। ਧਰਮ ਨੇ ਮੌਤ ਤੋਂ ਬਾਅਦ ਦੇ ਜੀਵਨ ਦੀ ਕਲਪਨਾ ਕਰ ਲਈ ਜੋ ਕਿ ਹਰ ਮਨੁੱਖ ਦੀ ਮਾਨਸਿਕ ਤਸੱਲੀ ਲਈ ਅਹਿਮ ਜ਼ਰੂਰਤ ਸੀ।

ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਮਨੁੱਖ ਦੀ ਆਲੇ ਦੁਆਲੇ ਨਾਲ ਹੁੰਦੀ ਪ੍ਰਤੀਕਿਰਿਆ ਵਿਚੋਂ ਉਸਦੀ ਸੋਚ ਨੇ ਤਿੰਨ ਰਾਹਾਂ 'ਤੇ ਵਿਕਾਸ ਕੀਤਾ। ਪਹਿਲਾ ਰਸਤਾ ਆਲੇ ਦੁਆਲੇ ਦੀ ਕੁਦਰਤ ਦੀ ਅਸਲੀਅਤ ਨੂੰ ਸਿੱਧੇ ਤੌਰ 'ਤੇ ਸਮਝਣ ਅਤੇ ਕੰਟਰੋਲ ਕਰਨ ਦਾ ਸੀ, ਜਿਸਨੂੰ ਵਿਗਿਆਨ ਕਿਹਾ ਜਾਂਦਾ ਹੈ। ਮਨੁੱਖ ਜੋ ਕੁਝ ਵੀ ਅੱਜ ਬਣ ਸਕਿਆ ਹੈ ਇਹ ਵਿਗਿਆਨ ਦੇ ਖੇਤਰ ਵਿੱਚ ਕੀਤੀ ਤਰੱਕੀ ਸਦਕਾ ਹੀ ਹੈ। ਮਨੁੱਖ ਨੇ ਕਦੇ ਵੀ ਇਹ ਰਸਤਾ ਛੱਡਿਆ ਨਹੀਂ ਚਾਹੇ ਮਨੁੱਖ ਦੇ ਜੀਵਨ ਵਿੱਚ ਭਾਰੂ ਹੈਸੀਅਤ ਇਹ ਅਜੋਕੇ ਯੁੱਗ ਹੀ ਪ੍ਰਾਪਤ ਕਰ ਸਕਿਆ ਹੈ।

ਦੂਸਰਾ ਰਸਤਾ ਕੁਦਰਤੀ ਸ਼ਕਤੀਆਂ ਨੂੰ ਜਾਦੂ ਟੋਣੇ ਰਾਹੀਂ ਕੰਟਰੋਲ ਕਰਨ ਦਾ ਭਰਮ ਪਾਲਣਾ ਸੀ। ਮਨੁੱਖੀ ਵਿਕਾਸ ਦੇ ਮੁਢਲੇ ਦੌਰ ਵਿੱਚ ਜਦੋਂ ਵਿਗਿਆਨਕ ਢੰਗਾਂ ਰਾਹੀਂ ਕੁਦਰਤ ਨੂੰ ਕੰਟਰੋਲ ਕਰਨ ਦੀ ਸਮਰੱਥਾ ਪ੍ਰਾਪਤ ਨਹੀਂ ਹੋਈ ਸੀ ਉਸ ਵਕਤ ਕੁਦਰਤੀ ਸ਼ਕਤੀਆਂ ਨੂੰ ਕੰਟਰੋਲ ਕਰਨ ਦੀ ਲਾਲਸਾ ਨੇ ਜਾਦੂ ਟੂਣੇ ਦੀ ਉਤਪਤੀ ਕੀਤੀ। ਉਸ ਮੁਢਲੇ ਦੌਰ ਵਿੱਚ ਇਸਨੇ ਕੁਝ ਮਹੱਤਵ ਵੀ ਅਖਤਿਆਰ ਕਰੀ ਰਖਿਆ ਪ੍ਰੰਤੂ ਕਿਉਂ ਕਿ ਜਾਦੂ ਟੂਣੇ ਰਾਹੀਂ ਕੁਝ ਪ੍ਰਾਪਤ ਕਰ ਸਕਣਾ ਅਸਲ ਵਿੱਚ ਅਸੰਭਵ ਸੀ ਇਸ ਕਰਕੇ ਹੌਲੀ ਹੌਲੀ ਇਸਦੀ ਮਹੱਤਤਾ ਘਟਦੀ ਗਈ ਅਤੇ ਇਹ ਕੇਵਲ ਕੁਝ ਵਿਅਕਤੀਆਂ ਵਲੋਂ ਹੋਰ ਲੋਕਾਂ ਨੂੰ ਲੁੱਟਣ ਦੇ ਇੱਕ ਸਾਧਨ ਵਜੋਂ ਹੀ ਜਾਣਿਆ ਜਾਂਦਾ ਰਿਹਾ।

ਤੀਸਰਾ ਰਸਤਾ ਪਹਿਲਾਂ ਵਰਣਨ ਕੀਤਾ ਗਿਆ ਧਰਮ ਦਾ ਰਸਤਾ ਸੀ। ਮੁਢਲੇ ਸਮੇਂ ਵਿੱਚ ਵਿਗਿਆਨ ਅਜੇ ਲੋੜੀਂਦੀ ਪੱਧਰ ਤੀਕ ਵਿਕਸਿਤ ਨਹੀਂ ਸੀ ਹੋਇਆ ਅਤੇ ਜਾਦੂ ਟੂਣੇ ਦੀ ਨਿਰਾਰਥਕਤਾ ਜਲਦੀ ਹੀ ਸਪਸ਼ਟ ਹੋ ਜਾਂਦੀ ਸੀ, ਸੋ ਧਰਮ ਨੇ ਪ੍ਰਮੁੱਖ ਹੈਸੀਅਤ ਅਖਤਿਆਰ ਕਰ ਲਈ। ਇਸ ਤੋਂ ਇਲਾਵਾ ਧਰਮ ਨੇ ਸਮਾਜਿਕ ਅਤੇ ਰਾਜਨੀਤਕ ਰੋਲ ਕਰਨਾ ਵੀ ਸ਼ੁਰੂ ਕਰ ਦਿੱਤਾ। ਧਰਮ ਦਾ ਇੱਕ ਹੋਰ ਮਹਤਵਪੂਰਨ ਕਾਰਜ ਇਹ ਬਣ ਗਿਆ ਕਿ ਇਹ ਮਨੁੱਖ ਨੂੰ ਮਾਨਸਿਕ ਸਤੁੰਸ਼ਟੀ ਪ੍ਰਦਾਨ ਕਰਦਾ ਸੀ। ਵੈਸੇ ਵੀ ਮਨੁੱਖੀ ਵਿਕਾਸ ਦੀਆਂ ਮੁਢਲੀਆਂ ਪ੍ਰਸਥਿਤੀਆਂ ਵਿੱਚ ਕੁਦਰਤੀ ਸ਼ਕਤੀਆਂ ਨਾਲ ਟੱਕਰ ਲੈ ਕੇ ਉਹਨਾਂ ਨੂੰ ਕੰਟਰੋਲ ਕਰਨ ਦੀ ਬਜਾਏ ਕੁਦਰਤ ਨੂੰ ਮਾਨਵੀ ਰੂਪ ਮੰਨ ਕੇ ਉਸਦੀ ਪੂਜਾ ਅਰਚਨਾ ਕਰਨੀ ਸੌਖੇਰਾ ਕਾਰਜ ਜਾਪਦਾ ਸੀ। ਇਹਨਾਂ ਸਭਨਾਂ ਕਾਰਣਾਂ ਦੇ ਸਿੱਟੇ ਵਜੋਂ ਧਰਮ ਮਨੁੱਖੀ ਦੇ ਵਿਅਕਤੀਗਤ ਅਤੇ ਸਮਾਜਿਕ ਜੀਵਨ ਵਿੱਚ ਛਾ ਗਿਆ।

ਵਿਗਿਆਨ ਦੇ ਮੁਕਾਬਲੇ ਧਰਮ ਦਾ ਰਸਤਾ ਮਨੁੱਖ ਨੂੰ ਸੰਤੁਸ਼ਟੀ ਦੇਣ ਵਾਲਾ ਅਤੇ ਸੌਖਾ ਜਰੂਰ ਸੀ ਪਰ ਇਹ ਮਨੁੱਖ ਨੂੰ ਦਰਪੇਸ਼ ਸਮਸਿਆਵਾਂ ਦਾ ਹੱਲ ਨਹੀਂ ਸੀ। ਅੱਜ ਜਦ ਕਿ ਵਿਗਿਆਨ ਨੇ ਕੁਦਰਤੀ ਸ਼ਕਤੀਆਂ ਨੂੰ ਕਾਫੀ ਹੱਦ ਤੀਕ ਕੰਟਰੋਲ ਕਰ ਲਿਆ ਹੈ, ਅਤੇ ਇਹ ਕੁਦਰਤੀ ਵਰਤਾਰਿਆਂ ਪਿਛੇ ਕੰਮ ਕਰਦੇ ਅਸਲ ਨੇਮਾਂ ਅਤੇ ਊਰਜਾ ਦੇ ਰੂਪਾਂ ਨੂੰ ਸਪਸ਼ਟ ਕਰ ਰਿਹਾ ਹੈ ਤਾਂ ਧਰਮ ਦੀਆਂ ਕਾਲਪਨਿਕ ਮਾਨਤਾਵਾਂ ਲਈ ਕੋਈ ਬਹੁਤੀ ਥਾਂ ਨਹੀਂ ਬਚ ਰਹੀ। ਧਰਮ ਮਨੁੱਖੀ ਵਿਕਾਸ ਦੇ ਇੱਕ ਖਾਸ ਦੌਰ ਦੀ ਪੈਦਾਵਾਰ ਸੀ ਅਤੇ ਵਿਗਿਆਨ ਦੇ ਵਿਕਾਸ ਨਾਲ ਹੁਣ ਮਨੁੱਖੀ ਜੀਵਨ ਵਿਚੋਂ ਇਸਦੀ ਅਹਿਮੀਅਤ ਘਟਦੀ ਹੀ ਜਾਣੀ ਹੈ।



# ਜਨਮਪੱਤਰੀ ਨਹੀਂ, ਵਿਚਾਰ ਮਿਲਾਉਣਾ ਜ਼ਰੂਰੀ

*ਮੂਲ : ਮਮਤਾ ਅਗਰਵਾਲ* *ਅਨੁਵਾਦ : ਪਵਨ ਕੁਮਾਰ ਰੱਤੋਂ*

ਬੱਚੇ ਦੇ ਜਨਮ ਦੇ ਸਮੇਂ ਗ੍ਰਹਿ ਨਛੱਤਰਾਂ ਦੀ ਸਥਿਤੀ ਦੇ ਅਨੁਸਾਰ ਪੰਡਿਤਾਂ ਤੋਂ ਜਨਮਪੱਤਰੀ ਬਣਾਉਣ ਦੀ ਪਰੰਪਰਾ ਸਾਡੇ ਸਮਾਜ ਵਿਚ ਸਦੀਆਂ ਪੁਰਾਣੀ ਹੈ। ਉਂਜ ਤਾਂ ਇਸ ਜਨਮਪੱਤਰੀ ਦਾ ਇਸਤੇਮਾਲ ਜੀਵਨ ਵਿਚ ਹਰ ਮੌਕੇ ਉਤੇ ਕੀਤਾ ਜਾਂਦਾ ਹੈ ਪਰ ਇਸਦੀ ਸਭ ਤੋਂ ਜ਼ਿਆਦਾ ਵਰਤੋਂ ਵਿਆਹ ਦੇ ਸਮੇਂ ਹੁੰਦੀ ਹੈ। ਵਿਆਹੁਤਾ ਜੀਵਨ ਦੀ ਖੁਸ਼ਹਾਲੀ ਦੇ ਲਈ ਪੜ੍ਹੇ ਲਿਖੇ ਮਾਤਾ ਪਿਤਾ ਵੀ ਆਪਣੇ ਪੁੱਤਰਾਂ, ਪੁੱਤਰੀਆਂ ਦਾ ਵਿਆਹ ਜਨਮਪੱਤਰੀ ਮਿਲਵਾ ਕੇ ਹੀ ਕਰਦੇ ਹਨ।

ਲੜਕੇ ਲੜਕੀ ਦੇ ਗ੍ਰਹਿਆਂ ਦੀ ਅਨੁਕੂਲ (ਢੁਕਵੀਂ) ਸਥਿਤੀ ਵਿਚ ਦੋਹਾਂ ਲਈ ਹਰ ਪ੍ਰਕਾਰ ਦੇ ਸੁਭਾਗ ਅਤੇ ਸੁੱਖ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਗ੍ਰਹਿਆਂ ਦੀ ਸਥਿਤੀ ਤੋਂ ਭੂਤ, ਭਵਿੱਖ ਅਤੇ ਵਰਤਮਾਨ ਸਾਰਿਆਂ ਦਾ ਲੇਖਾ ਜੋਖਾ ਪੇਸ਼ ਕੀਤਾ ਜਾਂਦਾ ਹੈ ਪ੍ਰੰਤੂ ਤ੍ਰਾਸਦੀ ਇਹ ਹੈ ਕਿ ਜਨਮਕੁੰਡਲੀ ਮਿਲਾਣ ਅਤੇ ਹਰ ਪ੍ਰਕਾਰ ਦੀ ਸੰਤੁਸ਼ਟੀ ਹੋਣ ਦੇ ਬਾਦ ਕੀਤੇ ਗਏ ਵਿਆਹ ਵਿਚ ਵੀ ਪਤੀ–ਪਤਨੀ ਨੂੰ ਤਰ੍ਹਾਂ ਤਰ੍ਹਾਂ ਦੀਆਂ ਪਰੇਸ਼ਾਨੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਮਾਤਾ ਪਿਤਾ ਨੂੰ ਪੰਡਿਤ–ਪ੍ਰੋਹਿਤ ਪੱਟੀ ਪੜ੍ਹਾਉਂਦੇ ਰਹਿੰਦੇ ਹਨ ਕਿ ਜਨਮਪੱਤਰੀ ਮਿਲਾ ਕੇ ਕੀਤੇ ਗਏ ਵਿਆਹ ਹੀ ਜੀਵਨ ਵਿਚ ਜ਼ਿਆਦਾ ਸਫਲ ਹੁੰਦੇ ਹਨ, ਪ੍ਰੰਤੂ ਦੇਖਿਆ ਗਿਆ ਹੈ ਕਿ ਜ਼ਿਆਦਾ ਮਾਮਲਿਆਂ ਵਿਚ ਵਿਸ਼ਵਾਸ ਟੁੱਟ ਜਾਂਦਾ ਹੈ।

**ਭਿਅੰਕਰ ਪ੍ਰਸਥਿਤੀਆਂ :** ਜਨਮਪੱਤਰੀ ਮਿਲਾ ਕੇ ਵਿਆਹ ਕਰਵਾਉਣ ਦੇ ਚੱਕਰ ਵਿਚ ਮਾਤਾ ਪਿਤਾ ਨੂੰ ਲੜਕੇ ਲੜਕੀ ਨਾਲ ਸਬੰਧਤ ਕਈ ਤਰ੍ਹਾਂ ਦੀਆਂ ਪਰੇਸ਼ਾਨੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ ਕਿਉਂਕਿ ਪੰਡਿਤਾਂ ਦੇ ਅਨੁਸਾਰ ਜਨਮਪੱਤਰੀ ਮਿਲਾਨ ਨੂੰ ਉਹ ਇਨਾਂ ਜ਼ਿਆਦਾ ਜ਼ਰੂਰੀ ਸਮਝਦੇ ਹਨ ਕਿ ਦੂਸਰੀਆਂ ਸਾਰੀਆਂ ਗੱਲਾਂ ਭਿੰਨ ਹੋਣ ਦੇ ਬਾਵਜੂਦ ਵੀ ਉਹਨਾਂ ਨੂੰ ਅਣਦੇਖਾ (ਨਜ਼ਰਅੰਦਾਜ਼) ਕਰ ਦਿੱਤਾ ਜਾਂਦਾ ਹੈ। ਮਿਸਾਲ ਵਜੋਂ ਐਮ. ਏ. ਪਾਸ ਨੀਤਾ ਦੇ ਲਈ ਦੋ ਰਿਸ਼ਤੇ ਆਏ ਜਿਸ ਵਿਚ ਇਕ ਲੜਕਾ ਉੱਚ ਸਿੱਖਿਆ ਪ੍ਰਾਪਤ ਬੈਂਕ ਮੈਨੇਜਰ ਤੇ ਦੂਜਾ ਲੜਕਾ ਘੱਟ ਸਿੱਖਿਆ ਪ੍ਰਾਪਤ ਕੰਮ ਕਾਜੀ ਸੀ। ਨੀਤਾ ਨੇ ਦੋਹਾਂ ਨੂੰ ਮਿਲਨ ਉਪਰੰਤ ਉੱਚ ਸਿੱਖਿਆ ਪ੍ਰਾਪਤ ਬੈਂਕ ਮੈਨੇਜਰ ਲੜਕੇ ਨੂੰ ਪਸੰਦ ਕੀਤਾ ਕਿਉਂਕਿ ਦੋਹਾਂ ਦੇ ਵਿਚਾਰ ਵੀ ਮੇਲ ਖਾਂਦੇ ਸਨ ਅਤੇ ਦੋਹਾਂ ਦੇ ਘਰ ਦਾ ਮਾਹੌਲ ਵੀ ਲਗਪਗ ਬਰਾਬਰ ਮੇਲ ਖਾਂਦਾ ਸੀ, ਪ੍ਰੰਤੂ ਨੀਤਾ ਦੇ ਮਾਤਾ ਪਿਤਾ ਜਨਮਪੱਤਰੀ ਮਿਲਾਨ ਨੂੰ ਹੀ ਜ਼ਿਆਦਾ ਜ਼ਰੂਰੀ ਸਮਝ ਕੇ ਨੀਤਾ ਦੀ ਜਨਮਪੱਤਰੀ ਲੜਕੇ ਦੀ ਜਨਮਪੱਤਰੀ ਨਾਲ ਮਿਲਵਾਈ ਤਾਂ ਦੋਹਾਂ ਦੀ ਜਨਮਕੁੰਡਲੀ ਦੇਖਕੇ ਹੀ ਪੰਡਿਤ ਨੇ ਸੁਖੀ ਵਿਆਹੁਤਾ ਜੀਵਨ ਦੇ ਲਈ ਮਨਘੜਤ ਸ਼ੰਕਾਵਾਂ ਦੱਸ ਕੇ ਵਿਆਹ ਨੂੰ ਟਾਲ ਦਿੱਤਾ। ਇਸ ਤਰ੍ਹਾਂ ਘੱਟ ਸਿੱਖਿਅਤ ਲੜਕੇ ਨਾਲ ਨੀਤਾ ਦੀ ਜਨਮਪੱਤਰੀ ਮਿਲਾਨ ਨਾਲ ਗੁਣਾਂ ਦੀ ਦ੍ਰਿਸ਼ਟੀ ਤੋਂ ਪੰਡਿਤ ਨੇ ਵਿਆਹ ਨੂੰ ਉੱਤਮ ਕਰਾਰ ਦੇ ਦਿੱਤਾ। ਇਸ ਲਈ ਮਾਤਾ ਪਿਤਾ ਨੇ ਨੀਤਾ ਦੀ ਇੱਛਾ ਦੇ ਵਿਰੁੱਧ ਉਸ ਦੀ ਸ਼ਾਦੀ ਉਸ ਲੜਕੇ ਨਾਲ ਕਰ ਦਿੱਤੀ। ਨਤੀਜਾ ਇਹ ਨਿਕਲਿਆ ਕਿ ਜ਼ਿਆਦਾ ਪੜ੍ਹੀ ਲਿਖੀ ਅਤੇ ਖੁੱਲ੍ਹੇ ਵਿਚਾਰਾਂ ਵਾਲੀ ਨੀਤਾ ਸੰਕੀਰਣ (ਤੰਗ) ਵਿਚਾਰਾਂ ਵਾਲੇ ਪਰਿਵਾਰ ਵਿਚ ਬੌਧਿਕ ਪੱਧਰ ਉਤੇ ਤਾਲਮੇਲ ਕਾਇਮ ਨਹੀਂ ਕਰ ਸਕੀ ਅਤੇ ਪਤੀ ਪਤਨੀ ਦੋਹਾਂ ਵਿਚ ਛੋਟੀ ਛੋਟੀ ਗੱਲਾਂ ਵਿਚ ਝਗੜੇ ਹੋਣ ਲੱਗੇ। ਲੜਕੇ ਨੂੰ ਕੰਮਕਾਜ ਵਿਚ ਘਾਟਾ ਪਿਆ ਤਾਂ ਉਸਦਾ ਦੋਸ਼ ਵੀ ਨੀਤਾ ਉਤੇ ਮੜ੍ਹ ਦਿੱਤਾ ਗਿਆ ਤੇ ਹੌਲੀ ਹੌਲੀ ਸਥਿਤੀ ਇੰਨੀ ਖਰਾਬ ਹੋ ਗਈ ਕਿ ਦੋਨ੍ਹਾਂ ਦਾ ਤਲਾਕ ਹੋ ਗਿਆ।

ਤਲਾਕ ਦੇ ਬਾਦ ਨੀਤਾ ਹੀ ਦੁਖੀ ਨਹੀਂ ਸਗੋਂ ਉਸਦੇ ਮਾਤਾ ਪਿਤਾ ਵੀ ਪੁੱਤਰੀ ਦੀ ਇੱਛਾ ਦੇ ਵਿਰੁੱਧ ਜਨਮਪੱਤਰੀ ਦੇ ਆਧਾਰ ਤੇ ਸ਼ਾਦੀ ਕਰਨ ਦੇ ਆਪਣੇ ਫੈਸਲੇ ਉਤੇ ਹੁਣ ਪਛਤਾ ਰਹੇ ਹਨ। ਅਜਿਹੇ ਜ਼ਿਆਦਾਤਰ ਮਾਮਲਿਆਂ ਵਿਚ ਮਾਤਾ ਪਿਤਾ ਭਿਅੰਕਰ ਪ੍ਰਸਥਿਤੀਆਂ ਦੇ ਬਾਵਜੂਦ ਬੱਚਿਆਂ ਦੀ ਜਨਮਪੱਤਰੀ ਮਿਲਾਨ ਉਤੇ ਵਿਆਹ ਦੇ ਲਈ ਤੁਰੰਤ ਤਿਆਰ ਹੋ ਜਾਂਦੇ ਹਨ। ਕਈ ਵਾਰ ਲੜਕੀ ਵਾਲੇ ਬੇਰੁਜ਼ਗਾਰ ਲੜਕਿਆਂ ਨਾਲ ਮਹਿਜ ਜਨਮਪੱਤਰੀ ਮਿਲਾਨ ਦੇ ਆਧਾਰ ਉਤੇ ਅਤੇ ਪੰਡਿਤਾਂ ਦੁਆਰਾ ਖੁਸ਼ਹਾਲ ਭਵਿੱਖਬਾਣੀ ਕਰਨ ਉਤੇ ਪੁੱਤਰੀ ਦੀ ਸ਼ਾਦੀ ਕਰ ਦਿੰਦੇ ਹਨ।

**ਪੰਡਿਤਾਂ ਦਾ ਕਰਮਕਾਂਡ :** ਜਨਮਪੱਤਰੀ ਮਿਲਾਨ ਨਾਲ ਲੜਕੀ ਲੜਕਿਆਂ ਨੂੰ ਭਾਵੇਂ ਕੋਈ ਲਾਭ ਨਾ ਹੋਵੇ ਪਰ ਜਨਮਪੱਤਰੀ ਮਿਲਾਨ ਵਾਲੇ ਪੰਡਿਤਾਂ ਨੂੰ ਬਹੁਤ ਲਾਭ ਹੁੰਦਾ ਹੈ। ਜ਼ਿਆਦਾਤਰ ਪੰਡਿਤ ਕਾਰੋਬਾਰੀ ਲਾਭ ਧੰਦੇ ਲਈ ਜਨਮਪੱਤਰੀ ਮਿਲਾਂਦੇ ਹਨ। ਪੰਡਿਤਾਂ ਨੂੰ ਜਿਥੇ ਜ਼ਿਆਦਾ ਆਰਥਿਕ ਲਾਭ ਦਿਖਦਾ ਹੈ ਉਥੇ ਉਹ ਜਨਮਪੱਤਰੀ ਮਿਲਾਉਣ ਤੋਂ ਜ਼ਰਾ ਵੀ ਦੇਰ ਨਹੀਂ ਕਰਦੇ। ਅਜਿਹਾ ਹੀ ਕੁਝ ਨੀਲਮ ਦੇ ਨਾਲ ਹੋਇਆ। ਇਕ ਮੰਨੀ–ਪ੍ਰਮੰਨੀ ਕੰਪਨੀ ਵਿਚ ਪੀ. ਆਰ. ਓ. ਦੇ ਅਹੁਦੇ ਉਤੇ ਕੰਮ ਕਰਨ ਵਾਲੀ ਨੀਲਮ ਆਪਣੇ ਅੰਤਰਜਾਤੀ ਸਹਿਕਰਮੀ ਰਮੇਸ਼ ਨਾਲ ਸ਼ਾਦੀ ਕਰਨਾ ਚਾਹੁੰਦੀ ਸੀ ਪਰ ਜਦ ਦੋਹਾਂ ਦੀ ਜਨਮਕੁੰਡਲੀ ਮਿਲਵਾਈ ਗਈ ਤਾਂ ਪੰਡਿਤ ਨੇ ਲੜਕੇ ਨੂੰ ਘੱਟ ਉਮਰ ਦਾ ਦੱਸ ਕੇ ਵਿਆਹ ਨੂੰ ਟਾਲ ਦਿੱਤਾ। ਦਰਅਸਲ, ਇਕ ਅਮੀਰ ਪਰਿਵਾਰ ਨੇ ਆਪਣੇ ਵਿਗੜੇ ਲੜਕੇ ਲਈ ਉਸ ਪੰਡਿਤ ਨੂੰ ਇਕ ਸੁਯੋਗ, ਸੁੰਦਰ ਕੰਨਿਆਂ ਲਈ ਕਹਿ ਰੱਖਿਆ ਸੀ। ਨੀਲਮ ਨੂੰ ਦੇਖ ਕੇ ਹੀ ਪੰਡਿਤ ਨੇ ਸੋਚ ਲਿਆ ਕਿ ਇਸਦੀ ਸ਼ਾਦੀ ਅਮੀਰ ਲੜਕੇ ਨਾਲ ਕਰਾ ਕੇ ਉਹ ਅਮੀਰ ਜਜਮਾਨ ਨੂੰ ਖੁਸ਼ ਕਰ ਦੇਵੇਗਾ। ਫਿਰ ਤਾਂ ਪੰਡਿਤ ਨੇ ਬੜੀ ਚੁਤਰਾਈ ਨਾਲ ਚੱਕਰ ਚਲਾ ਕੇ ਨੀਲਮ ਦੀ ਜਨਮਪੱਤਰੀ ਉਸ ਅਯੋਗ ਲੜਕੇ ਨਾਲ ਮਿਲਾ ਦਿੱਤੀ ਅਤੇ ਸ਼ਾਦੀ ਕਰਾ ਦਿੱਤੀ। ਸ਼ਾਦੀ ਦੇ ਬਾਦ ਪਤਾ ਚਲਿਆ ਕਿ ਲੜਕੇ ਵਿਚ ਕਈ ਔਗੁਣ ਹਨ। ਘੱਟ ਪੜ੍ਹਿਆ ਲਿਖਿਆ ਹੋਣ ਦੇ ਨਾਲ ਹੀ ਉਹ ਸ਼ਰਾਬ ਦਾ ਆਦੀ ਵੀ ਸੀ ਅਤੇ ਆਰਥਿਕ ਤੌਰ ਉਤੇ ਪਿਤਾ ਉਤੇ ਹੀ ਨਿਰਭਰ ਸੀ। ਹੁਣ ਪਤਾ ਚੱਲਿਆ ਹੈ ਕਿ ਪੰਡਿਤ ਨੇ ਧਨ ਦੇ ਲਾਲਚ ਵਿਚ

ਅਯੋਗ ਅਤੇ ਨਸ਼ੇਬਾਜ ਲੜਕੇ ਨਾਲ ਜਨਮਪੱਤਰੀ ਮਿਲਾਈ ਸੀ। ਨੀਲਮ ਦੇ ਵਿਆਹੁਤਾ ਜੀਵਨ ਨੂੰ ਦੁਖੀ ਦੇਖ ਕੇ ਉਸਦੇ ਮਾਤਾ ਪਿਤਾ ਹੁਣ ਬੇਹੱਦ ਪਛਤਾ ਰਹੇ ਹਨ।

ਕਈ ਵਾਰੀ ਇਹ ਵੀ ਹੁੰਦਾ ਹੈ ਕਿ ਇਕ ਪੰਡਿਤ ਤਾਂ ਲੜਕੇ ਦੀ ਜਨਮਪੱਤਰੀ ਵਿਚ ਇਕ ਦੋਸ਼ ਨੂੰ ਦੱਸ ਕੇ ਵਿਆਹ ਲਈ ਮਨ੍ਹਾ ਕਰ ਦਿੰਦਾ ਹੈ ਪ੍ਰੰਤੂ ਦੂਸਰਾ ਪੰਡਿਤ ਉਨ੍ਹਾਂ ਜਨਮਪੱਤਰੀ ਨੂੰ ਮਿਲਾ ਕੇ ਗੁਣਾਂ ਦੀ ਪ੍ਰਸ਼ੰਸਾ ਕਰਕੇ ਵਿਆਹ ਨੂੰ ਸਫਲ ਘੋਸ਼ਿਤ ਕਰ ਦਿੰਦਾ ਹੈ। ਕਈ ਵਾਰੀ ਇਹ ਵੀ ਹੁੰਦਾ ਹੈ ਕਿ ਲੜਕੇ ਜਾਂ ਲੜਕੀ ਦੀ ਜਨਮਪੱਤਰੀ ਨਾ ਮਿਲਨ ਉਤੇ ਕਿਸੇ ਇਕ ਦਾ ਨਾਂ ਬਦਲ ਕੇ ਜਨਮਪੱਤਰੀ ਦਾ ਮਿਲਾਨ ਕ਼ਰ ਦਿੱਤਾ ਜਾਂਦਾ ਹੈ। ਕਹਿਣ ਦਾ ਮਤਲਬ ਇਹ ਹੈ ਕਿ ਹਰ ਹਾਲ ਵਿਚ ਜਨਮਪੱਤਰੀ ਮਿਲਨਾ ਹੀ ਮਹੱਤਵਪੂਰਨ ਮੰਨਿਆ ਜਾਂਦਾ ਹੈ। ਇਸ ਨੂੰ ਭਵਿੱਖ ਦੇ ਲਈ ਸ਼ੁੱਭ ਸੰਕੇਤ ਮੰਨਿਆ ਜਾਂਦਾ ਹੈ ਪਰ ਇਸ ਤਰ੍ਹਾਂ ਜਨਮਪੱਤਰੀ ਮਿਲਾ ਕੇ ਕੀਤੇ ਵਿਆਹ ਵੀ ਕੁਝ ਮਹੀਨਿਆਂ ਜਾਂ ਸਾਲਾਂ ਵਿਚ ਟੁੱਟ ਜਾਂਦੇ ਹਨ। ਹੁਣ ਵਿਆਹ ਟੁਟਦੇ ਹਨ, ਲੜਕਾ ਲੜਕੀ ਸੁਖੀ ਰਹਿੰਦੇ ਹਨ ਜਾਂ ਨਹੀਂ ਇਸ ਨਾਲ ਪੰਡਿਤ ਨੇ ਕੀ ਲੈਣਾ ਦੇਣਾ ਹੈ। ਉਨ੍ਹਾਂ ਦਾ ਮਕਸਦ ਤਾਂ ਜਜਮਾਨ ਨੂੰ ਲਾਭ ਦਿਖਾ ਕੇ ਉਸਤੋਂ ਧਨ ਠੱਗਣਾ ਹੁੰਦਾ ਹੈ ਅਤੇ ਇਸ ਉਦੇਸ਼ ਵਿਚ ਉਹ ਕਾਮਯਾਬ ਵੀ ਰਹਿੰਦੇ ਹਨ।

**ਲੜਕੇ ਲੜਕੀਆਂ ਖੁਦ ਪਹਿਲ ਕਰਨ :** ਭਵਿੱਖ ਵਿੱਚ ਦੰਪਤੀ ਜੀਵਨ ਸਫਲ ਅਤੇ ਸੁਖੀ ਹੋਵੇ ਇਸ ਦੇ ਲਈ ਲੜਕੇ ਅਤੇ ਲੜਕੀ ਦੋਹਾਂ ਨੂੰ ਆਪਣੇ ਵਿਆਹ ਲਈ ਜਨਮਪੱਤਰੀ ਮਿਲਾਣ ਦੀ ਬਜਾਏ ਵਿਚਾਰ ਅਤੇ ਗੁਣ ਦੋਸ਼ਾਂ ਦੇ ਮਿਲਾਣ ਉਤੇ ਜ਼ੋਰ ਦੇਣਾ ਚਾਹੀਦਾ ਹੈ ਅਤੇ ਇਸੇ ਆਧਾਰ ਉਤੇ ਕੋਈ ਫੈਸਲਾ ਵੀ ਲੈਣਾ ਚਾਹੀਦਾ ਹੈ।

**ਅਸਫਲ ਵਿਆਹ ਦੇ ਲਈ ਤਰਕ :** ਜਨਮਪੱਤਰੀ ਮਿਲਾ ਕੇ ਕੀਤੇ ਗਏ ਵਿਆਹ ਵਿਚ ਜਦ ਪਰੇਸ਼ਾਨੀਆਂ, ਸਮੱਸਿਆਵਾਂ ਅਤੇ ਦੁੱਖ ਆਉਂਦੇ ਹਨ ਤਾਂ ਇਸਦੇ ਲਈ ਵੀ ਪੰਡਿਤ ਅਨੇਕ ਤਰਕ ਦੇਣ ਲਗਦੇ ਹਨ ਜਿਸ ਤਰ੍ਹਾਂ ਜਨਮ ਦਾ ਸਮਾਂ ਜਾਂ ਸਥਾਨ ਦੱਸਣ ਵਿਚ ਕੋਈ ਭੁੱਲ ਹੋਈ ਹੋਵੇਗੀ, ਜਨਮਪੱਤਰੀ ਹੀ ਸਹੀ ਢੰਗ ਨਾਲ ਨਹੀਂ ਬਣੀ ਸੀ ਆਦਿਕ ਤਰਕ ਪੰਡਿਤਾਂ ਦੁਆਰਾ ਦਿੱਤਾ ਜਾਂਦੇ ਹਨ। ਜਿਹਨਾਂ ਦੇ ਬਾਰੇ ਵਿਚ ਮਾਤਾ ਪਿਤਾ ਵੀ ਕੁਝ ਨਹੀਂ ਕਹਿ ਸਕਦੇ ਅਤੇ ਨਾ ਹੀ ਕੋਈ ਤਰਕ ਦੇ ਸਕਦੇ ਹਨ। ਫਿਰ ਵਿਆਹੁਤਾ ਜੀਵਨ ਦੀਆਂ ਪ੍ਰੇਸ਼ਾਨੀਆਂ ਨੂੰ ਦੂਰ ਕਰਨ ਦੇ ਉਪਾਵਾਂ ਦੀ ਲੰਬੀ ਲਿਸਟ ਸ਼ੁਰੂ ਹੋ ਜਾਂਦੀ ਹੈ।

ਦੰਪਤੀ ਜੀਵਨ ਦੀਆਂ ਪ੍ਰੇਸ਼ਾਨੀਆਂ ਅਤੇ ਬੇਮੇਲ ਵਿਆਹ ਤੋਂ ਉਪਜੀਆਂ ਸਮੱਸਿਆਵਾਂ ਦਾ ਗ੍ਰਹਿਆਂ, ਨਛੱਤਰਾਂ ਦੇ ਬੁਰੇ ਪ੍ਰਭਾਵਾਂ ਨਾਲ ਸਬੰਧ ਜੋੜ ਕੇ ਬੜੀ ਚੁਤਰਾਈ ਨਾਲ ਗਾਹਕ ਨੂੰ ਤੰਤਰ ਮੰਤਰ ਅਤੇ ਦਾਨ ਪੁੰਨ ਕਰਨ ਦੇ ਲਈ ਮਜ਼ਬੂਰ ਕੀਤਾ ਜਾਂਦਾ ਹੈ, ਅਲੱਗ ਅਲੱਗ ਨਗ, ਪੱਥਰ ਜਾਂ ਰਤਨ ਧਾਰਨ ਕਰਨ ਨੂੰ ਕਿਹਾ ਜਾਂਦਾ ਹੈ। ਯਾਨੀ ਅੰਧਵਿਸ਼ਵਾਸਾਂ ਵਿਚ ਘਿਰੇ ਮਾਤਾ ਪਿਤਾ ਵਿਆਹ ਦੇ ਲਈ ਜਨਮਪੱਤਰੀ ਮਿਲਾਨ ਦੇ ਅਜਿਹੇ ਚੱਕਰਾਂ ਵਿਚ ਫਸ ਜਾਂਦੇ ਹਨ ਕਿ ਇਕ ਦੇ ਬਾਦ ਇਕ ਉਪਾਅ ਕਰਨ ਅਤੇ ਪੰਡਿਤਾਂ ਦੀ ਜੇਬ ਗਰਮ ਕਰਨ ਦਾ ਸਿਲਸਲਾ ਚਲਦਾ ਰਹਿੰਦਾ ਹੈ ਅਤੇ ਪੰਡਿਤ ਬੜੀ ਚਲਾਕੀ ਨਾਲ ਲੜਕੀ ਦੇ ਮਾਤਾ ਪਿਤਾ ਦਾ ਸ਼ੋਸ਼ਣ ਕਰਦੇ ਰਹਿੰਦੇ ਹਨ।

**ਕਰਮਪੱਤਰੀ ਮਿਲਾਨਾ ਜ਼ਰੂਰੀ :** ਜਨਮਪੱਤਰੀ ਦੀ ਧੁਨ ਵਿਚ ਲੜਕੀ ਦੇ ਮਾਤਾ ਪਿਤਾ ਲੜਕੇ ਦੇ ਗੁਣਾਂ ਔਗੁਣਾਂ ਉਤੇ ਵਿਚਾਰ ਕਰਨ ਵਿਚ ਬਹੁਤ ਘੱਟ ਧਿਆਨ ਦਿੰਦੇ ਹਨ ਜੋ ਕਿ ਦੰਪਤੀ ਜੀਵਨ ਦੀ ਸਫਲਤਾ ਲਈ ਬੇਹੱਦ ਜ਼ਰੂਰੀ ਹੁੰਦਾ ਹੈ। ਨਤੀਜਾ ਇਹ ਹੁੰਦਾ ਹੈ ਕਿ ਵਿਆਹ ਦੇ ਬਾਦ ਦੋਹਾਂ ਦੀਆਂ ਰੁਚੀਆਂ, ਸੁਭਾਅ, ਗੁਣਾਂ, ਯੋਗਤਾਵਾਂ ਅਤੇ ਇਕ ਦੂਜੇ ਦੀਆਂ ਉਮੀਦਾਂ ਵਿਚ ਭਾਰੀ ਅੰਤਰ ਦਿਸਦਾ ਹੈ। ਇਸ ਲਈ ਰੂੜੀਵਾਦੀ ਪ੍ਰੰਪਰਾ ਛੱਡ ਕੇ ਮਾਤਾ ਪਿਤਾ ਜੇਕਰ ਜਨਮਪੱਤਰੀ ਨਾ ਮਿਲਾ ਕੇ ਲੜਕੇ ਅਤੇ ਲੜਕੀ ਦੀ ਕਰਮਪੱਤਰੀ ਮਿਲਾਉਣ ਯਾਨੀ ਦੋਹਾਂ ਦੀ ਯੋਗਤਾ, ਸਿੱਖਿਆ, ਸੁਭਾਅ, ਵਿਚਾਰ ਆਦਿ ਨੂੰ ਮਿਲਾ ਕੇ ਵਿਆਹ ਕਰਨ ਤਾਂ ਦੰਪਤੀ ਜੀਵਨ ਜ਼ਰੂਰ ਖੁਸ਼ਹਾਲ ਹੋਵੇਗਾ।

*(ਧੰਨਵਾਦ ਸਹਿਤ ਹਿੰਦੀ ਮੈਗਜ਼ੀਨ ਸਰਿਤਾ ਵਿਚੋਂ)*

*ਮਿੰਨੀ ਕਹਾਣੀ*

## ਬਾਬਾ ਘੁਣਤਰੀ

*ਰਣਜੀਤ ਜੱਸੋਨੰਗਲ*

ਉਸਨੂੰ ਲੋਕ ਬਖਤੌਰਾ ਘੁਣਤਰੀ ਆਖਦੇ ਸਨ। ਮੈਨੂੰ ਪੱਕਾ ਤੇ ਪਤਾ ਨਹੀਂ ਕਿ ਲੋਕਾਂ ਉਸਦਾ ਇਹ ਨਾਂ ਕਿਉਂ ਰੱਖਿਆ ਸੀ ਪਰ ਮੈਨੂੰ ਇਨਾਂ ਕੁ ਯਾਦ ਹੈ ਕਿ ਲੋਕ ਉਸਨੂੰ ਨਫਰਤ ਨਾਲ ਦੇਖਦੇ ਸਨ ਕਿਉਂਕਿ ਉਹ ਲੋਕਾਂ ਨੂੰ ਵਿਆਜ 'ਤੇ ਪੈਸੇ ਦੇ ਕੇ ਮੋਟਾ ਵਿਆਜ ਲਾਉਂਦਾ ਸੀ। ਮਜ਼ਦੂਰਾਂ ਦੀ ਮਜ਼ਦੂਰੀ ਦੱਬ ਲੈਂਦਾ ਸੀ। ਉਹ ਅਕਸਰ ਹੀ ਧੱਕੇਸ਼ਾਹੀ ਤੋਂ ਕੰਮ ਲੈਂਦਾ ਸੀ। ਲੋਕਾਂ ਦੀਆਂ ਨੂੰਹਾਂ ਧੀਆਂ ਦੀ ਇੱਜ਼ਤ ਵੀ ਉਸਦੇ ਹੱਥੋਂ ਮਹਿਫੂਜ਼ ਨਹੀਂ ਸੀ। ਕਿਸੇ ਦਾ ਪਿੰਡ ਵਿਚ ਝਗੜਾ ਹੋ ਜਾਣ ਤੇ ਬਖਤੌਰੇ ਨੇ ਕਦੇ ਵੀ ਪਿੰਡ ਵਿਚ ਫੈਸਲਾ ਨਹੀਂ ਸੀ ਹੋਣ ਦਿੱਤਾ। ਉਹ ਆਪਣੀਆਂ ਚਾਲਬਾਜ਼ੀਆਂ ਨਾਲ ਝਗੜਾ ਵਧਾ ਦਿੰਦਾ ਤੇ ਫੇਰ ਦੋਹਾਂ ਧਿਰਾਂ ਨੂੰ ਵਿਆਜੂ ਪੈਸੇ ਦੇ ਕੇ ਕੇਸ ਅਗਾਂਹ ਥਾਣੇ ਕਚਹਿਰੀਆਂ ਵਿਚ ਤੋਰ ਦਿੰਦਾ। ਉਸਦੀ ਸਾਰੀ ਉਮਰ ਇਸੇ ਤਰ੍ਹਾਂ ਲੰਘੀ ਸੀ। ਜਦੋਂ ਉਸਦੀ ਮੌਤ ਹੋਈ ਲੋਕਾਂ ਨੇ ਬੜੀ ਰਾਹਤ ਮਹਿਸੂਸ ਕੀਤੀ। ਉਧਰ ਉਸਦੇ ਪੁੱਤਰ ਗਾਮੇ ਨੇ ਉਸਦੀ ਪੱਕੀ ਸਮਾਧ ਬਣਵਾ ਦਿੱਤੀ ਸੀ। ਗਾਮੇ ਦੀਆਂ ਰਗਾਂ ਵਿਚ ਵੀ ਬਖਤੌਰੇ ਦਾ ਖੂਨ ਦੌੜਦਾ ਸੀ ਇਸ ਲਈ ਉਸਦੇ ਦਿਮਾਗ ਵਿਚ ਵੀ ਇਕ ਘੁਣਤਰ ਸੁਝੀ ਕਿ ਕਿਉਂ ਨਾ ਬਾਪੂ ਦੀ ਮੰਨਤਾ ਕਰਵਾਈ ਜਾਵੇ। ਇਸੇ ਸਕੀਮ ਨਾਲ ਉਸਨੇ ਇਕ ਟੁਕੜਬੋਚ ਸਾਧ ਨੂੰ ਸੱਦ ਕੇ ਕਿਹਾ ਕਿ ਮੈਨੂੰ ਬਾਪੂ ਜੀ ਸੁਪਨੇ ਵਿਚ ਮਿਲੇ ਸਨ ਅਤੇ ਉਹਨਾਂ ਕਿਹਾ ਹੈ ਕਿ ਜਿਹੜਾ ਆਦਮੀ ਮੇਰੀ ਸਮਾਧ ਤੇ ਸੇਵਾ ਕਰੇਗਾ ਉਸਦੇ ਵਾਰੇ ਨਿਆਰੇ ਹੋ ਜਾਣਗੇ ਅਤੇ ਸ਼ਰਧਾ ਨਾਲ ਉਥੇ ਆਉਣ ਵਾਲਿਆਂ ਦੀਆਂ ਮੁਰਾਦਾਂ ਪੂਰੀਆਂ ਹੋਣਗੀਆਂ। ਗਾਮੇ ਨੇ ਉਸ ਸਾਧ ਦਾ ਸਮਾਧ ਤੇ ਡੇਰਾ ਪੱਕਾ ਕਰਕੇ ਇਹ ਗੱਲ ਸਾਰੇ ਪਿੰਡ ਵਿਚ ਧੁਮਾ ਦਿਤੀ ਸੀ ਅਤੇ ਉਸਦੀ ਬਰਸੀ ਵੀ ਧੂੰਮ ਧੜਕੇ ਨਾਲ ਮਨਾਈ ਗਈ। ਇਸ ਘਟਨਾ ਨੂੰ ਪੈਂਤੀ ਸਾਲ ਹੋ ਗਏ ਹਨ ਤੇ ਅੱਜ ਸਾਰੇ ਇਲਾਕੇ ਦੇ ਲੋਕ ਬਖਤੌਰੇ ਘੁਣਤਰੀ ਦੀ ਸਮਾਧ 'ਤੇ ਨੱਕ ਰਗੜਦੇ ਤੇ ਮੰਨਤਾਂ ਮੰਨਦੇ ਹਨ। ਸਮਾਧ 'ਤੇ ਮੱਥਾ ਟੇਕਣ ਆਈਆਂ ਅਨਪੜ੍ਹ ਤੇ ਅੰਧਵਿਸ਼ਵਾਸੀ ਸੰਗਤਾਂ ਦੇ ਮੂੰਹੋਂ ਇਹੋ ਸ਼ਬਦ ਨਿਕਲਦੇ ਹਨ, "ਧੰਨ ਬਾਬਾ ਘੁਣਤਰੀ, ਧੰਨ ਬਾਬਾ ਘੁਣਤਰੀ"



# ਮੈਂ ਵੀ ਵੇਖਿਐ ਚੰਨ 'ਚੋਂ ਬਾਬੇ ਨਾਨਕ ਨੂੰ.....!

ਲੱਕੀ ਸਕਰੁੱਲਾਂਪੁਰੀ

ਅਖਬਾਰ ਪੜ੍ਹਨਾ ਮੇਰਾ ਨਿਤਨੇਮ ਐ। ਸੰਪਾਦਕੀ ਪੰਨੇ ਨੂੰ ਤਾਂ ਮੈਂ ਪਹਿਲੇ ਤੋਂ ਅਖੀਰਲੇ ਖੂੰਜੇ ਤੱਕ ਖਾਸ ਤੌਰ ਤੇ ਪੜ੍ਹਦਾਂ। ਇਸੇ ਕਰਕੇ ਏਸ ਪੰਨੇ ਲਈ ਸ਼ਾਮ ਦਾ ਸਮਾਂ ਰੱਖਿਆ ਹੋਇਐ। ਸਵੇਰੇ ਸਵੇਰੇ ਤਾਂ ਬੱਸ ਮੁੱਖ ਸੁਰਖ਼ੀਆਂ 'ਤੇ ਨਿਗ੍ਹਾ ਮਾਰਕੇ ਇਕ ਅੱਧੀ ਖ਼ਾਸ ਖ਼ਬਰ ਦੀ ਹੀ ਤਫ਼ਸੀਲ ਪੜ੍ਹੀਦੀ ਐ। ਉਸ ਦਿਨ ਵੀ ਮੈਂ ਡਿਊਟੀ ਤੋਂ ਆ ਕੇ ਨਹਾਤਾ ਧੋਤਾ, ਚਾਹ ਪਾਣੀ ਪੀਤਾ ਤੇ ਰੋਜ਼ਾਨਾ ਵਾਂਗੂੰ ਕੁਰਸੀ ਬਾਹਰ ਡਾਹ ਕੇ ਅਖਬਾਰ ਪੜ੍ਹਨ ਲੱਗ ਪਿਆ।

ਕੋਈ ਦਸ ਕੁ ਮਿੰਟਾਂ ਬਾਅਦ ਇਕ ਨੇੜੇ ਆਉਂਦੀ ਅਵਾਜ਼ "ਹੋਰ ਸੁਣਾ ਬਈ ਮਾਸਟਰ ਪੁੱਤਰਾ ! ਕਿਆ ਹਾਲ ਐ ?" ਮੇਰੇ ਕੰਨਾਂ 'ਚ ਪਈ। ਮੈਂ ਉਤਾਂਹ ਵੇਖਿਆ ਤਾਇਆ ਨਰੰਗ ਸਿਹੁੰ ਆ ਰਿਹਾ ਸੀ। "ਚੜ੍ਹਦੀ ਕਲਾ 'ਚ ਆਂ ਤਾਇਆ, ਤੂੰ ਆਪਣਾ ਹਾਲ ਸੁਣਾ... ਸਿਹਤਾਂ ਤਕੜੀਆਂ ਨੇ ?" ਮੈਂ ਜਵਾਬ ਦੇ ਕੇ ਪੁਛਿਆ। "..ਪਿਛਲੀ ਉਮਰੇ ਕਾਹਦੀਆਂ ਸਿਹਤਾਂ ਨੇ ਸਾਊ... ਬੱਸ ਦਾਤੇ ਦੇ ਦਿੱਤੇ ਸਾਹ ਪੂਰੇ ਕਰੀ ਜਾਨੇ ਆਂ। ਤੂੰ ਆਹ ਦੁਨੀਆਂਦਾਰੀ ਦੀ ਸੁਣਾ, ਕੀ ਕਹਿੰਦੀ ਐ ?" ਤਾਏ ਨੇ ਅਖਬਾਰ ਵੱਲ ਇਸ਼ਾਰਾ ਕਰਕੇ ਥੜ੍ਹੇ 'ਤੇ ਬੈਠਦਿਆਂ ਪੁੱਛਿਆ। "ਬੱਸ ਕੁਝ ਖਾਸ ਨੀਂ ਤਾਇਆ ! ਚਾਰ ਸੌ ਸਾਲਾ ਪ੍ਰਕਾਸ਼ ਉਤਸਵ ਦੀਆਂ ਹੀ ਬਹੁਤੀਆਂ ਖ਼ਬਰਾਂ ਨੇ।" ਮੈਂ ਉੱਤਰ ਦੇ ਕੇ ਫੇਰ ਅਖਬਾਰ ਪੜ੍ਹਨ ਲੱਗ ਪਿਆ।

ਥੋੜ੍ਹੀ ਦੇਰ ਬਾਅਦ ਫੇਰ ਤਾਏ ਨੇ ਚੁੱਪ ਤੋੜਦਿਆਂ ਕਿਹਾ, "ਮੈਂ ਸੁਣਿਐ, ਬਈ ਰਾਤੀਂ ਲੋਕਾਂ ਦੇ ਫੂਨ ਤੇ ਫੂਨ ਖੜਕ ਪਏ... ਕਿ ਬਈ ਰੱਖੜੀਆਂ ਖੋਲ੍ਹ ਦਿਓ ! ਨਹੀਂ ਤਾਂ ਮਾਰੇ ਜਾਓਂਗੇ। ਸੱਚ ਜਿਹਾ ਤਾਂ ਨੀਂ ਆਉਂਦਾ... ਪਰ ਰੱਖੜੀਆਂ ਕੰਜਕਾਂ 'ਚ ਆ ਜਾਣ ਕਰਕੇ ਜਾਨ ਮਾਲ ਦਾ ਨੁਕਸਾਨ ਹੋ ਵੀ ਸਕਦੈ। ਕਹਿੰਦੇ ਨੇ ਇੱਕ ਸੌ ਪੈਂਤੀ ਬੰਦੇ ਤਾਂ ਮਨੀਮਾਜਰੇ ਮਰਗੇ ਤੇ ਪੰਜਾਹ ਸੱਠ ਬਠਿੰਡੇ ਵੱਲ ਸੁਣਿਐ...।" ਤਾਏ ਨੇ ਆਪਣੀ ਖੁੱਲ੍ਹੀ ਦਾਹੜੀ 'ਤੇ ਹੱਥ ਫੇਰਦਿਆਂ ਗੱਲ ਸਿਰੇ ਲਾਈ। ਸੱਤਰਾਂ ਨੂੰ ਢੁਕਿਆ ਤਾਇਆ ਨਰੰਗ ਸਿਹੁੰ ਉਂ ਤਾਂ ਬੜਾ ਭਲਾਮਾਣਸ ਐ, ਪਰ ਇਹੋ ਜਿਹੀਆਂ ਬਿਨਾਂ ਸਿਰ ਪੈਰ ਦੀਆਂ ਗੱਲਾਂ ਦੀ ਉਹ ਬੜੀ ਸੂਹ ਰਖਦਾ ਹੈ। ਫੇਰ ਉਨ੍ਹਾਂ ਗੱਲਾਂ 'ਤੇ ਆਪਣੇ ਗਿਆਨ ਦੀ ਮੋਹਰ ਲਾ ਕੇ ਸੱਥ ਵਿਚ ਜਾ ਸੁਣਾਉਂਦੈ। ਕਿਸੇ ਦੀ ਕੀ ਮਜ਼ਾਲ ਕਿ ਕੋਈ ਉਹਦੀ ਗੱਲ ਤੇ ਕਿੰਤੂ ਪ੍ਰੰਤੂ ਕਰੇ। ਬੱਸ ਉਹਦੀ ਗੱਲ ਨੂੰ ਹਾਂ ਦਾ ਹੁੰਗਾਰਾ ਮਿਲਣਾ ਚਾਹੀਦੈ। ਮੈਂ ਵੀ ਇਉਂ ਹੀ ਕੀਤਾ, "...ਹਾਂ ਤਾਇਆ, ਫੋਨ ਤਾਂ ਸਾਡੇ ਵੀ ਆਇਆ ਸੀ ਰਾਤੀਂ। ਮੈਂ ਤਾਂ ਰੱਖੜੀ ਬੰਨ੍ਹੀਂ ਹੀ ਨਈ੍ਹਂ ਸੀ... ਛੋਟਿਆਂ ਨੇਂ ਉਦੋਂ ਹੀ ਫਟਾਫਟ ਖੋਲ੍ਹ ਦਿੱਤੀਆਂ। ਮੰਮੀ ਨੇ ਮਾਮੇ ਹੋਰਾਂ ਨੂੰ ਵੀ ਫੋਨ ਕਰਾ 'ਤਾ।"

ਤਾਏ ਨੂੰ ਹੁਣ ਆਪਣੀ ਗੱਲ ਦਾ ਹਾਂ ਪੱਖੀ ਹੁੰਗਾਰਾ ਮਿਲ ਗਿਆ ਸੀ। ਉਹਨੇ ਬਿਨਾਂ ਦੇਰੀ ਕੀਤਿਆਂ ਆਪਣੀ ਗੱਲ ਸ਼ੁਰੂ ਕਰ ਦਿੱਤੀ, "ਲੈ ਹੋਰ ਸੁਣ ਭਤੀਜ, ਬਾਬੇ ਨਾਨਕ ਨੇ ਵੀ ਚੰਨ 'ਚੋਂ ਦਰਸ਼ਨ ਦਿੱਤੇ ਸੀ ਰਾਤੀਂ। ਲੋਕਾਂ ਨੇ ਦਰਸ਼ਨ ਕਰਕੇ ਆਪਣਾ ਜੀਵਨ ਸਫਲਾ ਕਰ ਲਿਐ... ਅਸੀਂ ਤਾਂ ਅਭਾਗੇ ਸੁੱਤੇ ਈ ਪਏ ਰਹੇ। ਵੇਖੀਂ ਤਾਂ ਭਲਾਂ, ਅਖਬਾਰ 'ਚ ਇਹਦੇ ਬਾਬਤ ਵੀ ਕੁੱਝ ਲਿਖਿਐ ?" ਮੈਂ ਥੋੜ੍ਹਾ ਜਿਹਾ ਸੋਚਿਆ। ਅਖਬਾਰ ਨੂੰ ਪਾਸੇ ਰੱਖ ਪਰਨੇ ਨਾਲ ਮੱਥੇ ਦਾ ਪਸੀਨਾ ਪੂੰਝਦਿਆਂ ਕਿਹਾ, "ਅਖਬਾਰ 'ਚ ਤਾਂ ਤਾਇਆ ਅਜੇ ਕੁਝ ਨੀਂ ਲਿਖਿਆ, ਪਰ ਬਾਬਾ ਨਾਨਕ ਤਾਂ ਚੰਨ 'ਚੋਂ ਮੈਂ ਵੀ ਵੇਖਿਐ, ਸਾਰੀ ਗੱਲ ਸੱਚੀ ਐ ਤਾਇਆ। ਰਾਤ ਬਿਜਲੀ ਨਾ ਹੋਣ ਕਾਰਨ ਮੈਂ ਆਪਣਾ ਮੰਜਾ ਕੋਠੇ 'ਤੇ ਚੜ੍ਹਾ ਲਿਆ ਸੀ। ਕੋਈ ਬਾਰਾਂ ਇਕ ਵਜੇ ਉਹੀ ਰੱਖੜੀਆਂ ਵਾਲਾ ਫੋਨ ਆ ਗਿਆ... ਫੋਨ ਸੁਣਕੇ ਜਦ ਮੈਂ ਵਾਪਸ ਕੋਠੇ 'ਤੇ ਗਿਆ ਤਾਂ ਮੰਜੇ 'ਤੇ ਪੈਂਦਿਆਂ ਕੁਦਰਤੀ ਮੇਰੀ ਨਿਗ੍ਹਾ ਚੰਨ 'ਤੇ ਪਈ। ਪੁੰਨਿਆਂ ਦਾ ਚੰਨ ਸੀ ਰਾਤੀਂ। ਪਹਿਲਾਂ ਤਾਂ ਤਾਇਆ ਮੈਨੂੰ ਵੀ ਸੱਚ ਨਾ ਆਵੇ... ਮੈਂ ਅੱਖਾਂ 'ਤੇ ਪਾਣੀ ਮਾਰਕੇ ਜਦ ਫੇਰ ਸੁਆਰਕੇ ਚੰਨ ਵੱਲ ਵੇਖਿਆ ਤਾਂ ਬਾਬਾ ਜੀ ਐਨ ਓਸੇ ਤਰ੍ਹਾਂ ਬੈਠੇ ਸਨ, ਜਿਵੇਂ ਆਹ ਆਪਣੇ ਘਰੇ ਲੱਗਿਆਂ ਫੋਟੋਆਂ 'ਤੇ ਹੁੰਦੇ ਨੇ। ਓਹੀ ਦੁੱਧ ਵਰਗੀ ਚਿੱਟੀ ਖੁੱਲ੍ਹੀ ਦਾਹੜੀ... ਸਿਰ ਤੇ ਉਵੇਂ ਈ ਕੇਸਕੀ... ਗਲ 'ਚ ਕੇਸਰੀ ਸਾਫ਼ਾ। ਮੈਂ ਤਾਂ ਦਰਸ਼ਨ ਕਰਕੇ ਨਿਹਾਲ ਹੋ ਗਿਆ।" ਮੈਂ ਗੱਲ ਕਰਦੇ ਕਰਦੇ ਨੇ ਤਾਏ ਦੇ ਚਿਹਰੇ ਵੱਲ ਵੇਖਿਆ, ਤਾਇਆ ਸਾਰੀ ਗੱਲ ਬੜੀ ਉਤਸੁਕਤਾ ਨਾਲ ਸੁਣ ਰਿਹਾ ਸੀ। "ਪਰ ਤਾਇਆ ਬਾਬਾ ਨਾਨਕ ਪਹਿਲਾਂ ਤਾਂ ਕਾਫੀ ਖੁਸ਼ ਹੋਇਆ... ਤੇ ਫੇਰ ਬਾਅਦ 'ਚ ਕਾਫੀ ਉਦਾਸ ਹੋ ਗਿਆ।"

"ਉਹ ਕਾਹਤੋਂ ? ਤਾਏ ਨੇ ਇਕਦਮ ਪੁੱਛਿਆ। ਤਾਏ ਦੇ ਚਿਹਰੇ ਦੇ ਹਾਵ ਭਾਵ ਤਾਏ ਦੀ ਜਗਿਆਸਾ ਦੀ ਤਰਜ਼ਮਾਨੀ ਕਰ ਰਹੇ ਸਨ।

ਮੈਂ ਆਪਣੀ ਕੁਰਸੀ ਤਾਏ ਦੇ ਨੇੜੇ ਕਰਦਿਆਂ ਕਿਹਾ, "ਵੇਖ ਤਾਇਆ ! ਕੱਲ੍ਹ ਨੂੰ ਸਾਰੀ ਸਿੱਖ ਸੰਗਤ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਚਾਰ ਸੌ ਸਾਲਾਂ ਪ੍ਰਕਾਸ਼ ਦਿਵਸ ਮਨਾ ਰਹੀ ਐ... ਸਾਰੇ ਗੁਰਦੁਆਰਿਆਂ ਵਿਚ ਰੋਸ਼ਨੀ, ਆਤਿਸ਼ਬਾਜ਼ੀ ਤੇ ਦੀਪਮਾਲਾ ਵਗੈਰਾ ਦੇ ਮਹਿੰਗੇ ਮਹਿੰਗੇ ਪ੍ਰਬੰਧ ਕੀਤੇ ਹੋਏ ਨੇ। ਰਾਤ ਨੂੰ ਚੰਨ ਤੋਂ ਬਾਬਾ ਨਾਨਕ ਇਹ ਸਾਰਾ ਆਲੌਕਿਕ ਦ੍ਰਿਸ਼ ਵੇਖਕੇ ਹੀ ਬਹੁਤ ਪ੍ਰਸੰਨ ਹੋਇਆ ਸੀ।"

"ਪਰ ਪੁੱਤ ! ਬਾਬਾ ਜੀ ਉਦਾਸ ਕਾਹਤੋਂ ਹੋ ਗਏ ?" ਤਾਏ ਨੇ ਧੀਮੀ ਜਿਹੀ ਅਵਾਜ਼ 'ਚ ਪੁੱਛਿਆ।

"ਇਹਦੇ ਬਾਰੇ ਤਾਂ ਤਾਇਆ, ਜੇ ਨਾ ਹੀ ਪੁੱਛੇ ਤਾਂ ਚੰਗੈ।" ਮੈਂ ਇਹ ਕਹਿਕੇ ਲੰਮਾ ਜਿਹਾ ਸਾਹ ਲਿਆ। ਪਰ ਤਾਏ ਦੀ ਜ਼ਿੱਦ ਨੇ ਮੈਥੋਂ ਉਹ ਲੰਬੀ ਕਹਾਣੀ ਸ਼ੁਰੂ ਕਰਵਾ ਹੀ ਲਈ।

"ਤਾਇਆ, ਜਦ ਬਾਬਾ ਜੀ ਪ੍ਰਕਾਸ਼ ਉਤਸਵ ਦੇ ਜਸ਼ਨ ਵੇਖਕੇ ਖੁਸ਼ ਹੋ ਗਏ ਤਾਂ ਉਨ੍ਹਾਂ ਨੇ ਆਪਣੀਆਂ ਦਿੱਤੀਆਂ ਸਿੱਖਿਆਵਾਂ ਪ੍ਰਤੀ ਲੋਕਾਂ ਦਾ ਰਵੱਈਆ ਵੇਖਣਾ ਵੀ ਚਾਹਿਆ। ਸਭ ਤੋਂ ਪਹਿਲਾਂ ਬਾਬੇ ਨੇ ਆਪਣੀ ਮੁੱਢਲੀ ਸਿੱਖਿਆ ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ... ਦੇ ਅਮਲਾਂ ਵੱਲ ਵੇਖਿਆ। ਪਤੇ... ਲੋਕਾਂ ਨੇ ਕੀ ਕੀਤਾ ਹੋਇਆ ਸੀ, ਲੋਕਾਂ ਨੇ ਕਿਰਤ ਕਰਨੀ ਤੇ ਵੰਡ ਛਕਣਾ ਤਾਂ ਭੁਲਾਇਆ ਹੀ ਗਿਆ ਸੀ। ਬੱਸ, ਆਹ ਸੁਖਾਲਾ ਜਿਹਾ ਕੰਮ ਨਾਮ ਜਪਣਾ ਹੀ

ਮੂਹਰੇ ਰੱਖਿਆ ਹੋਇਆ ਸੀ। ਬਾਬੇ ਨੇ ਵੇਖਿਆ ਕਿਵੇਂ ਲੋਕਾਂ ਨੂੰ ਆਪੋਧਾਪੀ ਪਈ ਹੋਈ ਸੀ... ਉਹਦੇ ਪਿਆਰੇ ਕਿਰਤੀਆਂ ਦੀ ਹਾਲਤ ਤਾਂ ਬਦ ਤੋਂ ਬਦਤਰ ਹੋਈ ਪਈ ਐ। ਉਹਨੇ ਐਸ਼ੋ ਆਰਾਮ ਵੀ ਵੇਖੇ, ਭੁੱਖਮਰੀ ਤੇ ਗਰੀਬੀ ਵੀ ਵੇਖੀ। ਜਦ ਉਹਨੇ ਪੰਜਾਬ 'ਚ ਠਾਠਾਂ ਮਾਰਦੇ ਸ਼ਰਾਬ ਦੇ ਛੇਵੇਂ ਦਰਿਆ ਦੀ ਖੁਮਾਰੀ ਵੇਖੀ, ਜਿਹਦੇ ਵਿਚ ਸਾਰਾ ਪੰਜਾਬ ਹੜ੍ਹ ਰਿਹਾ ਸੀ... ਤਾਂ ਉਹ ਸੋਚੀਂ ਪੈ ਗਿਆ। ਫੇਰ ਕੁੱਝ ਦੇਰ ਬਾਅਦ ਬਾਬਾ ਜੀ ਬੋਲੇ,'ਓ ਮੂਰਖੋ, ਆਹ ਜਿਹੜਾ ਕੁੱਝ ਤੁਸੀਂ ਕਰੀ ਜਾਨੇ ਓਂ... ਮੈਂ ਤਾਂ ਇਹ ਕਹਿਕੇ ਹੀ ਨੀਂ ਗਿਆ ਸੀ। ਆਹ ਜਿਹੜੇ ਸੰਗਮਰਮਰ ਲਾ ਲਾ ਕੇ ਗੁਰਦੁਆਰੇ ਉਸਾਰੀ ਜਾ ਰਹੇ ਹੋ... ਮਹਿੰਗੇ ਮਹਿੰਗੇ ਜਸ਼ਨ ਮਨਾਈ ਜਾ ਰਹੇ ਹੋ, ਇਨ੍ਹਾਂ ਨੂੰ ਬੰਦ ਕਰ ਦਿਓ। ਇਨ੍ਹਾਂ ਦੀ ਥਾਂ ਪਹਿਲਾਂ ਬੇਘਰਿਆਂ ਨੂੰ ਘਰ, ਭੁੱਖਿਆਂ ਨੂੰ ਰਿਜ਼ਕ ਤੇ ਕਿਰਤੀਆਂ ਨੂੰ ਸਤਿਕਾਰ ਦਿਓ। ਲੋੜ ਤੋਂ ਵੱਧ ਲੋੜ ਦੀਆਂ ਰਸਤਾਂ ਵਸਤਾਂ ਇੱਕ ਜਣਾ ਈ 'ਕੱਠੀਆਂ ਨਾ ਕਰੀ ਜਾਓ... ਸਾਰੇ ਜਾਣੇ ਸਾਰਾ ਕੁੱਝ ਵੰਡ ਕੇ ਲਓ।

ਇਹ ਤੋਂ ਬਾਅਦ ਜਦ ਬਾਬੇ ਨੇ ਆਪਣੀ 'ਜਾਤਿ ਕਾ ਗਰਬਿ ਨਾ ਕਰ ਮੂਰਖਿ ਗਵਾਰਾ' ਵਾਲੀ ਸਿੱਖਿਆ ਦਾ ਅਮਲ ਵੇਖਿਆ ਤਾਂ ਉਹ ਹੈਰਾਨ ਹੋ ਗਿਆ। ਤਾਇਆ, ਤੇਰੇ ਮੇਰੇ ਵਰਗੇ ਤਾਂ ਇਕ ਪਾਸੇ, ਅੰਮ੍ਰਿਤਧਾਰੀ ਵੀ ਆਪਣੇ ਆਪ ਨੂੰ ਜੱਟ ਸਿੱਖ, ਸੈਣੀ ਸਿੱਖ, ਮਜ਼੍ਹਬੀ ਸਿੱਖ, ਰਾਮਦਾਸੀਆ ਸਿੱਖ, ਫਲਾਣਾ ਸਿੱਖ, ਢਿਮਕਾ ਸਿੱਖ ਹਿੱਕ ਥਾਪੜ ਥਾਪੜ ਕੇ ਦੱਸ ਰਹੇ ਸਨ। ਭਾਵ ਜਾਤ ਦਾ ਹੰਕਾਰ ਅੰਮ੍ਰਿਤ ਨੂੰ ਵੀ ਹਰਾ ਕੇ ਉਪਰ ਦਾ ਉਪਰ ਸੀ। ਬਾਬੇ ਨੇ ਵੇਖਿਆ ਕਿ ਮਨੂੰਵਾਦੀ ਮਾਨਸਿਕਤਾ ਨੇ ਸਿੱਖੀ ਸੋਚ ਨੂੰ ਸੰਨ੍ਹ ਲਾ ਕੇ ਜਾਤਾਂ 'ਤੇ ਅਧਾਰਿਤ ਗੁਰਦੁਆਰੇ ਵੀ ਉਸਾਰੇ ਹੋਏ ਸਨ। ਕੋਈ ਜੱਟਾਂ ਦਾ ਗੁਰਦੁਆਰਾ, ਕੋਈ ਮਜ਼੍ਹਬੀਆਂ ਦਾ ਤੇ ਕੋਈ ਹਰੀਜਨਾਂ ਦਾ। ਐਥੇ ਈ ਬਸ ਨੀਂ, ਪਿੰਡਾਂ ਵਿਚ ਤਾਂ ਜਾਤ ਪਾਤ ਮੜ੍ਹੀਆਂ ਤੱਕ ਵੀ ਖਹਿੜਾ ਨਹੀਂ ਛੱਡਦੀ। ਜਿਵੇਂ ਆਹ ਆਪਣੇ ਪਿੰਡ 'ਚ ਈ ਐ, ਸਾਡੀਆਂ ਵੱਖਰੀਆਂ ਮੜ੍ਹੀਆਂ ਤੇ ਤੁਹਾਡੀਆਂ ਵੱਖਰੀਆਂ। ਇਸ ਸਾਰੇ ਮਨੂੰਵਾਦੀ ਵਰਤਾਰੇ ਨੂੰ ਵੇਖਕੇ ਬਾਬਾ ਨਾਨਕ ਬੋਲਿਆ, "ਕੀ ਤੁਹਾਨੂੰ ਪਤਾ ਨਈਂ ਕਿ ਸਿੱਖੀ ਉਹ ਸਿੱਖੀ ਨਈਂ ਜਿਸਦਾ ਬੂਟਾ ਮੈਂ ਲਾ ਕੇ ਗਿਆ ਸਾਂ। ਮੇਰੀ ਤੁਹਾਨੂੰ ਬੇਨਤੀ ਐ ਕਿ ਜੇ ਤੁਸੀਂ ਇਸ ਬੂਟੇ ਦੀ ਸਾਂਭ ਸੰਭਾਲ ਨਈਂ ਕਰ ਸਕਦੇ ਤਾਂ ਇਹਦੀਆਂ ਜੜ੍ਹਾਂ 'ਚ ਤੇਲ ਵੀ ਨਾ ਪਾਓ।"

"ਫੇਰ ਤਾਇਆ। ਬਾਬੇ ਨੇ ਆਪਣੇ ਵਖ਼ਤਾਂ ਦੇ ਉਸ ਚਲਨ ਦਾ ਵੀ ਹਾਲ ਵੇਖਣਾ ਚਾਹਿਆ, ਜਿਹਦੇ ਬਾਰੇ ਉਹਨੇ ਕਿਹਾ "ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ" ਪਤੈ ਬਾਬੇ ਦੇ ਵਖ਼ਤਾਂ ਦਾ ਉਹ ਚਲਨ ਹੁਣ ਭ੍ਰਿਸ਼ਟਾਚਾਰ ਦੇ ਨਾਂ ਨਾਲ ਘਰ ਘਰ ਵਿਚ ਮਸ਼ਹੂਰ ਐ, ਬਾਬੇ ਨੇ ਵੇਖਿਆ ਕਿ ਹੁ ਣ ਲੋਕ ਦੂਜਿਆਂ ਦਾ ਹੱਕ ਚੋਰੀ ਚੋਰੀ ਨਹੀਂ ਸਗੋਂ ਜ਼ੋਰ ਨਾਲ ਸਭ ਦੇ ਸਾਹਮਣੇ ਦੱਬਦੇ ਨੇ। ਡਾਹਢਿਆਂ ਦਾ ਸੱਤੀਂ ਵੀਹੀਂ ਉਸੇ ਤਰਾਂ ਈ ਸੌ ਐ। ਲੋਕਾਂ ਨੂੰ ਆਪਣੇ ਜ਼ਾਇਜ਼ ਕੰਮ ਵੀ ਜ਼ੇਬ ਹੌਲੀ ਕਰਕੇ ਕਰਵਾਉਣੇ ਪੈਂਦੇ ਨੇ। ਕਿਰਤੀ ਕਾਮੇ ਤਾਂ ਆਪਣੇ ਸਰਕਾਰੀ ਕੰਮ ਕਰਵਾ ਹੀ ਨਈਂ ਸਕਦੇ। ਸਿੱਖ ਤਾਂ ਇਸ ਸਿੱਖਿਆ ਨੂੰ ਮੁਸਲਮਾਨਾਂ ਤੇ ਹਿੰਦੂਆਂ ਵਾਸਤੇ ਈ ਰਾਖਵੀਂ ਸਮਝਦੇ ਨੇ , ਅਖੇ ਸੂਅਰ ਤੇ ਗਾਂ ਸਿੱਖਾਂ ਨਾਲ ਤਾਂ ਸਬੰਧਿਤ ਹੀ ਨਈਂ।"

ਥੋੜ੍ਹਾ ਜਿਹਾ ਰੁੱਕ ਕੇ ਬਾਬੇ ਨੇ ਸੋਚਿਆ ਕਿ ਹੁਣ ਤਾਂ ਵਿਗਿਆਨ ਦਾ ਯੁੱਗ ਐ, ਲੋਕ ਵੀ ਕਾਫ਼ੀ ਪੜ੍ਹ ਲਿਖ ਗਏ ਨੇ। ਏਸ ਲਈ ਫਜ਼ੂਲ ਦੇ ਕਰਮਕਾਂਡਾ ਅਤੇ ਵਹਿਮਾਂ ਭਰਮਾਂ ਚੋ ਤਾਂ ਸਾਰੇ ਨਿਕਲ ਈ ਚੁੱਕੇ ਹੋਣਗੇ। ਪਰ ਹਾਲ ਐਥੇ ਵੀ ਓਹੀ ਸੀ ਜਿਹੜਾ ਬਾਰਾਂ ਸਾਲ ਬਾਅਦ ਨਲਕੀ 'ਚੋਂ ਕੱਢੀ ਪੂਛ ਦਾ ਹੁੰਦੈ। ਲੋਕ ਉਸੇ ਤਰਾਂ ਲਾਈਲਗ ਉਹ ਆਪਣੀ ਕਿਰਤ ਠੱਗ ਪਖੰਡੀ ਬਾਬਿਆਂ ਨੂੰ ਬੜੀ ਸ਼ਰਧਾ ਨਾਲ ਲੁਟਾ ਰਹੇ ਸਨ। ਉਹਨੇ ਵੇਖਿਆ ਕਿ ਜਿਹੜੀ ਪਰਖ ਪੜਤਾਲ ਕਰਨ ਦੀ ਜੀਵਨ ਜਾਚ ਉਹ ਸਿਖਾ ਕੇ ਗਿਆ ਸੀ, ਉਹ ਤਾਂ ਇਹ ਲੋਕ ਅਜੇ ਤੱਕ ਨੀਂ ਸਿੱਖੇ। ਹੋਰ ਤੇ ਹੋਰ ਬਾਬੇ ਨੇ ਜਦ ਇਹ ਸੁਣਿਆ ਕਿ ਲੋਕ ਉਹਦੇ ਬਾਰੇ ਕਹਿ ਰਹੇ ਨੇ ਕਿ ਬਾਬੇ ਨਾਨਕ ਨੇ ਪਹਾੜ ਰੋਕ 'ਤਾ ਸੀ.. ਬਾਬੇ ਨੇ ਮੱਕਾ ਘੁਮਾ 'ਤਾ ਸੀ, ਬਾਬੇ ਨੂੰ ਸੱਪ ਨੇ ਛਾਂ ਕੀਤੀ ਸੀ... ਬਾਬੇ ਨੇ ਇਹ ਕੀਤਾ ਸੀ... ਬਾਬੇ ਨੇ ਓਹ ਕੀਤਾ ਸੀ। ਤਾਂ ਬਾਬੇ ਨੇ ਹੱਥ ਜੋੜਕੇ ਇੱਕ ਤਰਲਾ ਪਾਇਆ, 'ਐ ਮੇਰੇ ਸਿੱਖੋ, ਮੇਰਾ ਨਾਮ ਜਪਣ ਵਾਲਿਓ !! ਮੇਰੇ 'ਤੇ ਤਰਸ ਕਰੋ, ਰਹਿਮ ਕਰੋ ਜ਼ਰਾ ਮੇਰੇ 'ਤੇ। ਮੈਂ ਕੋਈ ਪਹਾੜ ਨੀਂ ਰੋਕਿਆ... ਮੈਂ ਕੋਈ ਮੱਕਾ ਨੀਂ ਘੁਮਾਇਆ... ਮੈਂ ਕਿਤੋਂ ਪੈਰ ਲਾ ਕੇ ਪਾਣੀ ਨਈਂ ਕੱਢਿਆ। ਓ ਲੋਕੋ! ਮੈਂ ਤਾਂ ਆਪ ਸਾਰੀ ਉਮਰ ਵਿਗਿਆਨਕ ਸੂਝ ਬੂਝ ਦਾ ਹੋਕਾ ਦਿੰਦਾ ਰਿਹਾ ਹਾਂ। ਮੈਂ ਹਰ ਵਰਤਾਰੇ ਨੂੰ ਤਰਕ ਅਤੇ ਦਲੀਲ ਨਾਲ ਸਮਝਿਆ ਤੇ ਸਮਝਾਉਂਦਾ ਰਿਹਾ ਹਾਂ। ਤੁਸੀਂ ਮੈਨੂੰ ਕਰਾਮਾਤਾਂ ਕਰਨ ਵਾਲਾ ਤਾਂਤਰਿਕ ਨਾ ਬਣਾਓ। ਆਉਣ ਵਾਲੀਆਂ ਪੀੜ੍ਹੀਆਂ ਮੈਨੂੰ ਕੋਈ ਵਿਗਿਆਨੀ ਰਹਿਬਰ ਨਈਂ... ਸਗੋਂ ਮਦਾਰੀ ਹੀ ਸਮਝਣਗੀਆਂ। ਇਸ ਲਈ ਮੇਰੇ 'ਤੇ ਰਹਿਮ ਕਰੋ। ਮੈਨੂੰ ਬਖ਼ਸ਼ ਦਿਓ।

ਇਹ ਸਾਰਾ ਵਰਤਾਰਾ ਵੇਖਕੇ ਬਾਬੇ ਨੇ ਆਪਣੇ ਆਪ ਨੂੰ ਹਾਰਿਆ ਹੋਇਆ ਮਹਿਸੂਸ ਕੀਤਾ। ਗੱਲ ਵੀ ਠੀਕ ਐ ਤਾਇਆ! ਊਂ ਲੋਕ ਉਹਦੀ ਬਾਣੀ ਨੂੰ ਸਪੀਕਰਾਂ ਥੀਂ ਉੱਚੀ ਉੱਚੀ ਹੇਕਾਂ ਲਾ ਲਾ ਕੇ ਪੜ੍ਹਦੇ ਨੇ... ਪਰ ਅਮਲ ਕੋਈ ਨੀਂ ਕਰਦਾ। ਅਖੀਰ ਜਦ ਬਾਬਾ ਜੀ ਉਦਾਸ ਹੋ ਕੇ ਜਾਣ ਲੱਗੇ ਤਾਂ ਧਰਤੀ ਉਤੋਂ ਇੱਕ ਚੀਕ ਉਨ੍ਹਾਂ ਦੇ ਕੰਨੀਂ ਪਈ। ਇਹ ਆਪਣੇ ਪੰਜਾਬ 'ਚੋਂ ਹੀ ਸੀ। ਬਾਬੇ ਨੇ ਜਦ ਇਕਦਮ ਮੁੜਕੇ ਧਰਤੀ 'ਤੇ ਵੇਖਿਆ ਤਾਂ ਬਾਬਾ ਸੁੰਨ ਹੋ ਗਿਆ।"

"ਪੁੱਤ, ਕੀਹਦੀ ਚੀਕ ਸੀ।" ਕਾਫੀ ਦੇਰ ਤੋਂ ਚੁੱਪ ਚਾਪ ਬੈਠੇ ਤਾਏ ਨੇ ਇਉਂ ਪੁੱਛਿਆ ਜਿਵੇਂ ਉਹਨੂੰ ਵੀ ਉਸ ਚੀਕ ਦਾ ਦਰਦ ਮਹਿਸੂਸ ਹੋਇਆ ਹੋਵੇ।

ਮੈਂ ਲੰਮਾ ਜਿਹਾ ਸਾਹ ਲੈਂਦਿਆਂ ਕਿਹਾ, "ਤਾਇਆ ! ਉਹ ਕਿਸੇ ਅਣਜੰਮੀ ਕੁੜੀ ਦੀ ਚੀਕ ਸੀ। ਜਿਹਨੂੰ ਉਹਦੇ ਬੇਰਹਿਮ ਮਾਪੇ ਹੁਣੇ ਹੁਣੇ ਲਹੂ ਨਾਲ ਲਥਪੱਥ ਹੋਈ ਨੂੰ, ਅਧਮੋਈ ਜਿਹੀ ਨੂੰ ਲਿਫਾਫੇ 'ਚ ਪਾ ਕੇ... ਰੂੜੀ ਤੇ ਸੁੱਟਕੇ ਗਏ ਸਨ। ਉਸ ਕੁੜੀ ਦੀ ਆਖਰੀ ਚੀਕ ਬਾਬੇ ਨਾਨਕ ਨੂੰ ਕਹਿ ਰਹੀ ਸੀ।

'ਐ ਬਾਬਾ ਨਾਨਕਾ! ਤੂੰ ਜਿੱਥੇ ਵੀ ਹੈਂ, ਛੇਤੀ ਆ ਜਾ, ਸਾਨੂੰ ਬਚਾ ਲੈ ਆ ਕੇ, ਨਹੀਂ ਤਾਂ ਇਹ ਜ਼ਾਲਮ ਲੋਕ ਤੇਰੀਆਂ ਬੇਕਸੂਰ ਧੀਆਂ ਨੂੰ ਜੰਮਣ ਤੋਂ ਪਹਿਲਾਂ ਇਸੇ ਤਰ੍ਹਾਂ ਮਾਰ ਮਾਰਕੇ ਖ਼ਤਮ ਕਰ ਦੇਣਗੇ। ਸਾਡੀ ਤਾਂ ਐਥੇ ਸੁਣਨ ਵਾਲਾ ਵੀ ਕੋਈ ਨਹੀਂ। ਬੱਸ ਤੂੰ ਮੁੜਕੇ ਛੇਤੀ ਆਜਾ... ਛੇਤੀ ਆ... ਜਾ।'



ਬਾਬੇ ਦਾ ਦਿਲ ਉਸ ਚੀਕ ਦੇ ਦਰਦ ਭਰੇ ਬੋਲਾਂ ਨਾਲ ਵਲੂੰਧਰਿਆ ਗਿਆ। ਉਸਦਾ ਮਨ ਭਰ ਆਇਆ। ਨੈਣਾਂ ਚੋਂ ਨੀਰ ਛਲਕ ਪਿਆ। ਹਮੇਸ਼ਾਂ ਸ਼ਾਂਤ ਚਿੱਤ ਰਹਿਣ ਵਾਲਾ ਬਾਬਾ ਨਾਨਕ ਗੁੱਸੇ ਵਿਚ ਬੋਲਿਆ, 'ਓ ਪਾਪੀਓ...! ਓ ਵਹਿਸ਼ੀ ਦਰਿੰਦਿਓ !! ਮੈਨੂੰ ਆਪਣਾ ਗੁਰੂ ਮੰਨਣ ਦਾ ਦਾਅਵਾ ਕਰਨ ਵਾਲਿਓ ਪਖੰਡੀਓ... ਮੈਨੂੰ ਤੁਹਾਥੋਂ ਇਹ ਆਸ ਨਈਂ ਸੀ। ਜਿਸ ਨਾਰੀ ਬਾਰੇ ਮੈਂ ਮੰਦਾ ਬੋਲਣਾ ਵੀ ਵਰਜਕੇ ਗਿਆ ਸੀ। ਤੁਸੀਂ ਤਾਂ ਮੇਰੀਆਂ ਉਹਨਾਂ ਧੀਆਂ ਨੂੰ ਖਤਮ ਕਰਨ 'ਤੇ ਹੀ ਤੁਲ ਗਏ ਹੋ। ਜਾਓ, ਮੈਂ ਕੁੜੀਮਾਰਾਂ ਦਾ ਰਹਿਬਰ ਨਈਂ। ਮੇਰਾ ਤੇ ਤੁਹਾਡਾ ਕੋਈ ਰਿਸ਼ਤਾ ਨਈਂ। ਜਦੋਂ ਤੁਸੀਂ ਮੇਰੀਆਂ ਚਾਰ ਸਿੱਖਿਆਵਾਂ ਤੇ ਹੀ ਅਮਲ ਨਈਂ ਕਰ ਸਕਦੇ ਤਾਂ ਅਥਾਹ ਗੁਰਬਾਣੀ 'ਤੇ ਕੀ ਅਮਲ ਕਰਦੇ ਹੋਵੋਗੇ। ਏਸ ਲਈ ਇਹ ਜਸ਼ਨ ਵੀ ਬੰਦ ਕਰ ਦਿਓ।' ਬਾਬੇ ਨਾਨਕ ਨੇ ਬੜਾ ਰੌਲਾ ਪਾਇਆ। ਪਰ ਚਾਰ ਸੌ ਸਾਲਾਂ ਦੇ ਜਸ਼ਨਾਂ ਵਿਚ ਮਸਤ ਲੋਕਾਂ ਨੇ ਸਪੀਕਰਾਂ ਅਤੇ ਆਤਿਸ਼ਬਾਜ਼ੀ ਦੇ ਰੌਲੇ ਰੱਪੇ ਵਿਚ ਬਾਬੇ ਦੀ ਇੱਕ ਨਾ ਸੁਣੀ।"

ਮੈਂ ਐਨਾ ਕਹਿਕੇ ਆਪਣੀ ਗੱਲ ਖਤਮ ਕਰ ਦਿੱਤੀ। ਥੋੜ੍ਹਾ ਚਿਰ ਅਸੀਂ ਦੋਵੇਂ ਚੁੱਪ ਬੈਠੇ ਰਹੇ। ਫੇਰ ਮੈਂ ਤਾਏ ਵੱਲ ਵੇਖਿਆ। ਉਹ ਕਿਸੇ ਡੂੰਘੀ ਸੋਚ ਵਿਚ ਡੁੱਬਿਆ ਹੋਇਆ ਸੀ। ਮੈਂ ਸੋਚਿਆ ਕਿ ਹੁਣ ਤਾਇਆ ਜਾਂ ਤਾਂ ਆਪਾ ਪੜਚੋਲ ਰਿਹੈ ਜਾਂ ਫਿਰ ਅੱਜ ਜੈਸੇ ਕੋ ਤੈਸਾ ਟੱਕਰਨ ਬਾਰੇ ਸੋਚ ਰਿਹੈ। ਗੁਰਦੁਆਰੇ ਦਾ ਸਪੀਕਰ ਖੜਕਣ ਨਾਲ ਉਹਦੀ ਬਿਰਤੀ ਟੁੱਟ ਗਈ। ਉਹਨੇ ਲੰਮਾ ਸਾਹ ਲਿਆ ਤੇ ਬਿਨਾਂ ਕੁੱਝ ਬੋਲਿਆਂ ਤੁਰ ਪਿਆ।

ਮੈਂ ਆਪਣੇ ਕੋਲ ਪਏ ਅਖਬਾਰ ਦੀ ਤਹਿ ਖੋਲ੍ਹੀ ਤੇ ਮਿਡਲ 'ਚ ਲੱਗਿਆ ਲੇਖ ਪੜ੍ਹਨ ਲੱਗ ਪਿਆ।

## ਨਾਨਕ ਅਤੇ ਅੱਜ

*ਦਰਸ਼ਨ 'ਵੈਦ'*

ਆ ਲੋਕਾ ਆ ਤੈਨੂੰ ਦੱਸਾਂ ਅੱਜ ਨਾਨਕ ਦੇ ਸਿੱਖ ਦਾ ਹਾਲ।
ਉਹੀਓ ਭਰਮ ਭੁਲੇਖੇ ਵਹਿਮਾਂ ਦਾ ਉਹੀਓ ਮੱਕੜ ਜਾਲ।
ਨਾਨਕ ਦਾ ਉਪਦੇਸ਼ ਤਾਂ ਲੋਕਾ ਕਿਰਤ ਕਰੋ ਤੇ ਵੰਡ ਕੇ ਖਾਓ।
ਪਰ ਇਹ ਕਹਿੰਦਾ ਰੱਬ ਦੇ ਨਾਂਅ 'ਤੇ ਭਰੋ ਗੋਲਕਾਂ ਮੌਜ ਉਡਾਓ।
ਉਹੀਓ ਧੂਫਾਂ ਉਹੀਓ ਜੋਤਾਂ ਪੂਜਾ ਖਾਣ ਦੀ ਉਹੀਓ ਚਾਲ,
ਆ ਲੋਕਾ ਆ ..................... ।
ਨਾਨਕ ਕਹਿ ਗਿਆ ਨਿਸਫ਼ਲ ਹੁੰਦੇ ਬ੍ਰਾਹਮਣਾਂ ਤਾਈਂ ਸ਼ਰਾਧ ਖਵਾਣੇ
ਇਹਨੇ ਵੀ ਤਾਂ ਸ਼ੁਰੂ ਕਰ ਦਿੱਤੇ ਮੋਇਆਂ ਮਗਰੋਂ ਪਾਠ ਖੁਲ੍ਹਾਣੇ।
ਪਾਠ ਕਰਾਉਣ ਦਾ ਫਾਇਦਾ ਕੀ ਹੈ ਜੇ ਨਿਬੇੜਾ ਅਮਲਾਂ ਨਾਲ....
ਆ ਲੋਕਾ ਆ ..................... ।
ਉਹੀ ਤਬੀਤ ਤੇ ਉਹੀ ਧਾਗੇ ਪਾਉਂਦਾ 'ਥੌਲੇ ਗੁਰੂਦੁਆਰੇ।
ਉਹੀਓ ਲਾਲਚ ਉਹੀਓ ਮੁਕਤੀ ਸੁਰਗਾਂ ਦੇ ਵੀ ਉਹੀਓ ਲਾਰੇ।
ਪੁੰਨਿਆਂ ਨਾਂਹਦਾ ਮੱਸਿਆ ਖਾਂਦਾ ਚੌਂਕੀ ਲਾਏ ਪਖੰਡਾਂ ਨਾਲ.....
ਆ ਲੋਕਾ ਆ ..................... ।
ਚੜ੍ਹਨ ਚੜ੍ਹਾਵੇ ਚੜ੍ਹਨ ਰੁਮਾਲੇ, ਤਿੱਥਾਂ ਅਤੇ ਤਿਹਾਰ ਉਹੀ ਨੇ।
ਨਰਕਾਂ ਦੇ ਡਰ ਮਨ ਵਿਚ ਉਹੀ, ਜੂਨਾਂ ਦੇ ਵੀ ਭਾਰ ਉਹੀ ਨੇ।
ਬੀਤੇ ਨੂੰ ਹੈ ਪਾਉਂਦਾ ਜੱਫੀਆਂ ਸਮੇਂ ਦੀ ਉਹੀਓ ਪਛੜੀ ਚਾਲ.....
ਆ ਲੋਕਾ ਆ ..................... ।
'ਦਰਸ਼ਨ' ਜੇ ਕਰ ਸੱਚ ਲਿਖ ਦਿੰਦੈ ਨਾਸਤਕ ਕਹਿਕੇ ਭੰਡਦਾ ਹੈ।
ਸੋਧ ਦਿਆਂ ਮੈਂ ਨਾਲ ਗੋਲੀਆਂ ਧਮਕੀਆਂ ਦੇ ਨਾਲ ਛੰਡਦਾ ਹੈ।
ਤਰਕ ਵਿਚਾਰਾਂ ਕਰਨ ਦੀ ਲੋਕਾ ਮਨੋ ਵਿਸਾਰੀ ਇਸਨੇ ਚਾਲ।

## ਕਰਣੀ ਵਾਲੇ

*ਰਵਿੰਦਰ ਰਫੀ ਰੱਲਾ*

ਵਿਗਿਆਨ ਦੀਆਂ ਖੋਜਾਂ ਦਾ ਲੈ ਕੇ ਸਹਾਰਾ,
ਆਪਣੇ ਆਪ ਨੂੰ ਕਰਣੀ ਵਾਲੇ ਕਹਿਣ ਬਾਬੇ।
ਆਪ ਪੈਸਿਆਂ ਵਾਸਤੇ ਕੀ ਕੀ ਕੰਮ ਨਹੀਂ ਕਰਦੇ,
ਮਾਇਆ ਨਾਗਣੀ ਸਾਨੂੰ ਕਹਿਣ ਬਾਬੇ।
ਦੋ ਦੋ ਚੇਲੇ ਹੁੰਦੇ ਗੋਡੇ ਘੁੱਟਣ ਵਾਲੇ
ਏ. ਸੀ. ਕਾਰਾਂ ਵਿਚ ਨਜ਼ਾਰੇ ਲੈਣ ਬਾਬੇ।
ਜਟਾਂ ਵਧਾਕੇ ਢੌਂਗ ਰਚਾ ਕੇ,
ਥਾਂ ਥਾਂ ਤੇ ਚੌਕੀਆਂ ਲਾ ਕੇ ਬਹਿਣ ਬਾਬੇ।
ਵਿਹਲੇ ਕਾਮੇ ਭੁੱਖੇ ਮਰਦੇ ਨੇ ਇਥੇ,
ਹੋ ਕੇ ਵੀ ਰੰਗਾਂ ਵਿਚ ਰਹਿਣ ਬਾਬੇ।
ਭੰਗ ਨਾਲ ਅੱਖਾਂ ਲਾਲ ਕਰਕੇ,
ਰੱਖਣ ਤੀਵੀਆਂ ਤੇ ਟਿਕਾ ਕੇ ਨੈਣ ਬਾਬੇ।

* * * * * * * * *

## ਹਕੀਕਤ

*ਗੁਰਸੇਵਕ 'ਚੁੱਘੇ ਖੁਰੱਦ'*

ਤਾਇਆ ਧੰਨਾ ਸਿਉਂ ਵਿਦੇਸ਼ ਤੋਂ ਬੜੇ ਚਿਰਾਂ ਬਾਅਦ ਆਏ ਆਪਣੇ ਇਕ ਦੋਸਤ ਨੂੰ ਗੁਰਦੁਆਰੇ ਹੋ ਰਹੇ ਕੀਰਤਨ ਤੇ ਲੈਕੇ ਗਿਆ। ਚਾਹੇ ਉਸ ਦਾ ਦੋਸਤ ਪੰਜਾਬੀ ਜਾਣਦਾ ਸੀ, ਪਰ ਸਿੱਖ ਧਰਮ ਦੇ ਅਸੂਲਾਂ ਤੋਂ ਪੂਰੀ ਤਰ੍ਹਾ ਜਾਣੂ ਨਹੀਂ ਸੀ। ਕਿਉਂਕਿ ਉਹ ਬੜੀ ਛੋਟੀ ਉਮਰ ਵਿਚ ਵਿਦੇਸ਼ ਚਲਾ ਗਿਆ ਸੀ ਅਤੇ ਉਥੇ ਜਾਕੇ ਉਸਨੇ ਆਪਣੇ ਭਾਈਚਾਰੇ ਨਾਲ ਕੋਈ ਬਹੁਤੀ ਸਾਂਝ ਨਹੀਂ ਸੀ ਰੱਖੀ।

ਗੁਰਦੁਆਰੇ ਵਿਚ ਸੰਤ ਜੀ ਲੋਕਾਂ ਨੂੰ ਸਮਝਾ ਰਹੇ ਸਨ ਕਿ ਗੁਰੂ ਨਾਨਕ ਦੇਵ ਜੀ ਨੇ ਸੰਗਤ ਅਤੇ ਪੰਗਤ ਦੀ ਪ੍ਰਥਾ ਸ਼ੁਰੂ ਕਰਕੇ ਜਾਤ ਪਾਤ, ਊਚ ਨੀਚ ਦਾ ਖਾਤਮਾ ਕਰ ਦਿੱਤਾ। ਉਹਨਾਂ ਨੇ ਸਭ ਨੂੰ ਇਕੋ ਪੰਗਤ ਵਿਚ ਬਿਠਾ ਕੇ ਲੰਗਰ ਛਕਾਇਆ। ਸੰਤਾਂ ਨੇ ਲੰਗਰ ਪ੍ਰਥਾ ਬਾਰੇ ਬਚਨ ਸੁਣਕੇ ਧੰਨਾ ਸਿਉਂ ਦਾ ਦੋਸਤ ਬੜਾ ਪ੍ਰਭਾਵਤ ਹੋਇਆ। ਉਸਨੂੰ ਸੰਗਤ ਪੰਗਤ ਵਾਲੀ ਪ੍ਰਥਾ ਨੂੰ ਮਾਣ ਮਹਿਸੂਸ ਹੋਇਆ।

ਦੀਵਾਨ ਤੋਂ ਬਾਅਦ ਸੰਗਤ ਵਿਚ ਬੈਠ ਕੇ ਬੜੇ ਪ੍ਰੇਮ ਨਾਲ ਲੰਗਰ ਛਕਿਆ, ਪਰ ਸੰਤ ਜੀ ਆਪ ਏਅਰ ਕੰਡੀਸ਼ਨ ਕਮਰੇ ਵਿਚ ਗਦੇਲੇ 'ਤੇ ਬੈਠੇ ਸਪੈਸ਼ਲ ਭੋਜਨ ਛੱਕ ਰਹੇ ਸਨ।

# ਕੀ ਵਿਗਿਆਨ ਰੇਲ ਲੋਕਾਂ ਦੀ ਸੋਚ ਨੂੰ ਵਿਗਿਆਨਕ ਬਣਾ ਦੇਵੇਗੀ ?

*ਬਲਬੀਰ ਲੌਂਗੋਵਾਲ*

ਭਾਰਤ ਸਰਕਾਰ ਵੱਲੋਂ ਸਾਲ 2004 ਨੂੰ ਵਿਗਿਆਨਕ ਚੇਤਨਾ ਵਰ੍ਹੇ ਦੇ ਰੂਪ ਵਿਚ ਮਨਾਇਆ ਜਾ ਰਿਹਾ ਹੈ। ਰਾਸ਼ਟਰੀ ਵਿਗਿਆਨ ਤੇ ਤਕਨਾਲੋਜੀ ਸੰਚਾਰ ਪ੍ਰੀਸ਼ਦ, ਵਿਗਿਆਨ ਤੇ ਤਕਨਾਲੋਜੀ ਵਿਭਾਗ ਭਾਰਤ ਸਰਕਾਰ ਵੱਲੋਂ ਵਿਗਿਆਨ ਲਹਿਰ ਨਾਲ ਸੰਬੰਧਿਤ ਵੱਖ ਵੱਖ ਸਵੈ-ਸੇਵੀ ਜਥੇਬੰਦੀਆਂ ਨੂੰ ਨਾਲ ਲੈ ਕੇ ਭਾਰਤ ਗਿਆਨ ਵਿਗਿਆਨ ਸੰਮਤੀ ਦੀ ਅਗਵਾਈ ਹੇਠ ਇਕ ਮੁਹਿੰਮ ਚਲਾਈ ਜਾ ਰਹੀ ਹੈ। ਇਸ ਮੁਹਿੰਮ ਅਧੀਨ ਦੇਸ਼ ਦੇ ਵੱਖ ਵੱਖ ਹਿੱਸਿਆਂ ਤੋਂ ਚੱਲੇ ਵਿਗਿਆਨ ਜਥੇ ਸਤੰਬਰ ਅਕਤੂਬਰ ਵਿਚ ਵਿਗਿਆਨ ਦਾ ਪ੍ਰਚਾਰ ਕਰਦੇ ਹੋਏ 5000 ਥਾਵਾਂ ਤੇ ਰੁਕਣਗੇ। ਇਹ ਜੱਥੇ ਆਪਣੇ ਪ੍ਰੋਗਰਾਮਾਂ ਨੁਕੜ ਨਾਟਕਾਂ, ਗੀਤਾਂ, ਚਮਤਕਾਰਾਂ ਦਾ ਪਰਦਾਫਾਸ਼, ਸਲਾਈਡ ਸ਼ੋਅ, ਪੋਸਟਰਾਂ, ਕਿਤਾਬਾਂ, ਵਿਗਿਆਨ ਖਿਡਾਉਣਿਆਂ ਅਤੇ ਲੈਕਚਰਾਂ ਦੇ ਮਾਧਿਅਮ ਰਾਹੀਂ ਵਿਗਿਆਨ ਸੰਬੰਧੀ ਲੋਕਾਂ ਨਾਲ ਜਾਣਕਾਰੀ ਸਾਂਝੀ ਕਰਨਗੇ।

ਇਸੇ ਮੁਹਿੰਮ ਅਧੀਨ ਚੱਲੀ ਵਿਗਿਆਨ ਰੇਲ 15 ਦਸੰਬਰ 2003 ਤੋਂ 16 ਅਗਸਤ 2004 ਤੱਕ ਭਾਰਤ ਦੇ ਵੱਖੋ ਵੱਖ 57 ਥਾਵਾਂ ਤੇ ਰੁਕ ਕੇ ਦਿੱਲੀ ਪਹੁੰਚ ਚੁੱਕੀ ਹੈ। ਪੰਜਾਬ ਵਿਚ ਵੀ ਇਹ 27 ਜੁਲਾਈ ਤੋਂ 12 ਅਗਸਤ ਤੱਕ ਫਿਰੋਜ਼ਪੁਰ, ਅੰਮ੍ਰਿਤਸਰ, ਪਠਾਨਕੋਟ ਅਤੇ ਜਲੰਧਰ ਵਿਖੇ ਚਾਰ ਚਾਰ ਦਿਨ ਲਈ ਰੁਕੀ ਅਤੇ ਲੱਖਾਂ ਦੀ ਗਿਣਤੀ ਵਿਚ ਵਿਦਿਆਰਥੀਆਂ ਅਤੇ ਆਮ ਲੋਕਾਂ ਨੇ ਇਸ ਨੂੰ ਵੇਖਿਆ। ਇਸ ਦੇ 12 ਡੱਬਿਆਂ ਵਿਚ ਹੁਣ ਤੱਕ ਦੀ ਵਿਗਿਆਨ ਪ੍ਰਗਤੀ ਨੂੰ ਚਾਰਟਾਂ, ਮਾਡਲਾਂ ਆਦਿ ਦੇ ਰੂਪ ਵਿਚ ਪ੍ਰਦਰਸ਼ਿਤ ਕੀਤਾ ਗਿਆ ਹੈ। ਸੰਚਾਰ ਸਾਧਨਾਂ, ਪੁਲਾੜ ਅਤੇ ਵਾਤਾਵਰਣ ਬਾਰੇ ਵਧੀਆ ਪ੍ਰਦਰਸ਼ਨ ਕੀਤਾ ਗਿਆ ਹੈ। ਇਸ ਤੋਂ ਪਹਿਲਾ ਕਿ ਇਸ ਵਿਗਿਆਨ ਰੇਲ ਦੇ ਸੰਬੰਧ ਵਿਚ ਕੁੱਝ ਰਹੀਆਂ ਘਾਟਾਂ ਬਾਰੇ ਗੱਲ ਕਰੀਏ, ਇਹ ਸੋਚਣਾ ਹੋਰ ਵੀ ਗੰਭੀਰ ਅਤੇ ਮਹੱਤਵਪੂਰਨ ਹੈ ਕਿ ਕੀ ਇਹ ਵਿਗਿਆਨ ਰੇਲ ਜਾਂ ਵਿਗਿਆਨਕ ਚੇਤਨਾ ਵਰ੍ਹਾ 2004 ਲੋਕਾਂ ਦੀ ਸੋਚ ਨੂੰ ਵਿਗਿਆਨਕ ਬਣਾ ਦੇਣਗੇ ?

ਅੱਜ ਸਥਿਤੀ ਕੀ ਹੈ ? ਜੇ ਅਸੀਂ ਅਨਪੜ੍ਹ, ਗਰੀਬ ਅਤੇ ਭੋਲੇ ਭਾਲੇ ਲੋਕਾਂ ਦੀ ਗੱਲ ਫਿਲਹਾਲ ਛੱਡ ਦੇਈਏ, ਇਸ ਤੋਂ ਅੱਗੇ ਸੋਚੀਏ। ਅਸੀਂ ਵੇਖਦੇ ਹਾਂ ਕਿ ਪੜ੍ਹੇ ਲਿਖੇ ਇੱਥੋਂ ਤੱਕ ਕੇ ਸਾਇੰਸ ਗਰੈਜੂਏਟ, ਪੋਸਟ ਗਰੈਜੂਏਟ ਅਤੇ ਸਾਇੰਸ ਵਿਚ ਡਾਕਟਰੇਟ ਦੀਆਂ ਡਿਗਰੀਆਂ ਵਾਲੇ ਵਿਅਕਤੀ ਆਪਣੇ ਹੱਥਾਂ ਦੀਆਂ ਉਂਗਲਾਂ ਨੂੰ ਵੱਖ ਵੱਖ ਤਰ੍ਹਾਂ ਦੇ ਨਗਾਂ ਵਾਲੀਆਂ ਛਾਪਾਂ ਨਾਲ ਨੂੜੀ ਫਿਰਦੇ ਹਨ ਅਤੇ ਪਾਗਲਾਂ ਵਾਂਗ ਆਪਣੀ ਕਿਸਮਤ ਜਾਨਣ ਲਈ ਜੋਤਿਸ਼ੀਆਂ ਦੀਆਂ ਦੁਕਾਨਾਂ 'ਤੇ ਚੱਕਰ ਕੱਟ ਰਹੇ ਹਨ। ਚੌਂਕਾਂ ਵਿਚ ਟੂਣੇ ਕਰਦੇ ਅਤੇ ਨਹਿਰਾਂ ਵਿਚ ਨਾਰੀਅਲ ਤੈਰ ਦੇ ਆਮ ਦੇਖੇ ਜਾ ਸਕਦੇ ਹਨ। ਕੰਪਿਊਟਰ ਤੋਂ ਧੜਾ ਧੜ ਜਨਮ ਪੱਤਰੀਆਂ ਕਢਵਾ ਰਹੇ ਹਨ। ਇਨ੍ਹਾਂ ਦੀ ਗੱਲ ਸਿਰਫ ਵਿਗਿਆਨਕ ਮਾਡਲ, ਤਸਵੀਰਾਂ ਵੇਖਣ ਤੱਕ ਸੀਮਤ ਨਹੀਂ। ਇਹਨਾਂ ਨੇ ਤਾਂ ਵਿਗਿਆਨ ਦੀ ਪੜ੍ਹਾਈ ਪੜ੍ਹੀ ਵੀ ਹੈ। ਫਿਰ ਇੰਨ੍ਹਾਂ ਦਾ ਇਹ ਹਾਲ ਕਿਉਂ ? ਜ਼ਰੂਰ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਵਿਗਿਆਨ ਦੀ ਸਿਖਿਆ ਦੇਣ ਦੇ ਢੰਗਾਂ ਵਿਚ ਮਾਰੂ ਕਿਸਮ ਦੇ ਨੁਕਸ ਹਨ।

ਵਿਗਿਆਨ ਰੇਲ ਗਿਆਨ ਵਿਚ ਵਾਧਾ ਕਰਨ ਦਾ ਇਕ ਸਾਧਨ ਤਾਂ ਹੋ ਸਕਦੀ ਹੈ ਪਰ ਲੋਕਾਂ ਦੀ ਸੋਚ ਨੂੰ ਵਿਗਿਆਨਕ ਆਧਾਰ ਪ੍ਰਦਾਨ ਕਰਨ ਲਈ ਬਦਲ ਨਹੀਂ। ਜੇਕਰ ਸਰਕਾਰ ਸੁਹਿਰਦਤਾ ਨਾਲ ਇਹ ਕਰਨਾ ਚਾਹੁੰਦੀ ਹੈ ਤਾਂ ਉਨ੍ਹਾਂ ਅਖੌਤੀ ਤਾਂਤਰਿਕਾਂ ਖਿਲਾਫ ਮੁਕੱਦਮੇ ਦਰਜ ਕਰਨੇ ਚਾਹੀਦੇ ਹਨ ਜੋ ਲੋਕਾਂ ਨੂੰ ਕਿਸਮਤਵਾਦੀ ਬਣਾ ਕੇ, ਉਨ੍ਹਾਂ ਤੋਂ ਮਿਹਨਤ ਵਿਚ ਵਿਸ਼ਵਾਸ ਕਰਨ ਦਾ ਸੰਕਲਪ ਖੋਹ ਕੇ ਉਨ੍ਹਾ ਦੀ ਸਰੀਰਕ, ਮਾਨਸਿਕ ਅਤੇ ਆਰਥਿਕ ਲੁੱਟ ਕਰ ਰਹੇ ਹਨ। ਥਾਂ ਥਾਂ ਡੇਰੇ ਸਥਾਪਿਤ ਹੋ ਰਹੇ ਹਨ ਜੋ ਅਯਾਸ਼ੀ, ਨਸ਼ਿਆਂ ਅਤੇ ਸੱਟੇ ਦੇ ਘਰ ਹਨ। ਅਖਬਾਰਾਂ ਵਿਚ ਮੋਟੇ ਮੋਟੇ ਇਸ਼ਤਿਹਾਰ ਛਪਵਾ ਕੇ ਲੋਕਾਂ ਦੀ ਸਮੱਸਿਆਵਾਂ ਨੂੰ 100 ਫੀਸਦੀ ਹੱਲ ਕਰਨ ਦਾ ਦਾਅਵਾ ਕਰਨ ਵਾਲੇ ਇਹ ਠੱਗ ਕੀ ਸਰਕਾਰ ਨੂੰ ਵਿਖਾਈ ਨਹੀਂ ਦਿੰਦੇ ? ਦਿਖਾਈ ਦਿੰਦੇ ਹਨ ਪਰ ਧਰਮ ਅਤੇ ਰਾਜਨੀਤੀ ਦਾ ਨਾਪਾਕ ਗੱਠਜੋੜ ਹੈ। ਰਾਜਨੀਤਿਕ ਲੋਕ ਇੰਨ੍ਹਾਂ ਠੱਗਾਂ ਦੇ ਐਯਾਸ਼ ਘਰਾਂ ਤੇ ਜਾ ਕੇ ਆਪਣੇ ਵੋਟ ਬੈਂਕ ਪੱਕੇ ਕਰਦੇ ਹਨ ਅਤੇ ਫਿਰ ਆਪਣੀ ਛਤਰ ਛਾਇਆ ਹੇਠ ਇਨ੍ਹਾਂ ਨੂੰ ਖੁੱਲ੍ਹਾ ਚਰਨ ਦੀ ਆਗਿਆ ਦਿੰਦੇ ਹਨ।

ਕਾਲੀ ਦੇਵੀ ਨੂੰ ਖੁਸ਼ ਕਰਨ ਲਈ ਪਤਨੀ ਦਾ ਕਤਲ, ਦੇਵਤਿਆਂ ਨੂੰ ਖੁਸ਼ ਕਰਨ ਲਈ ਬੱਚਿਆਂ ਦਾ ਕਤਲ ਅਤੇ ਤਾਂਤ੍ਰਿਕ ਵੱਲੋਂ ਪਾਠ ਬਹਾਨੇ ਲੜਕੀ ਨਾਲ ਬਲਾਤਕਾਰ ਕਰਨ ਦੀਆਂ ਘਟਨਾਵਾਂ ਅੱਜ ਵਿਗਿਆਨ ਦੇ ਯੁੱਗ ਵਿਚ ਜਿਸ ਦੇਸ਼ ਵਿਚ ਵਾਪਰ ਰਹੀਆ ਹਨ, ਉਥੇ ਇਕੱਲੀ ਵਿਗਿਆਨ ਰੇਲ ਕੀ ਕਰੇਗੀ। ਤਰਕਸ਼ੀਲ ਜਥੇਬੰਦੀਆਂ ਦੇ ਕਾਰਕੁੰਨ ਭਾਵੇਂ ਭਾਰੀ ਖਤਰੇ ਲੈ ਕੇ ਲੋਕਾਂ ਦੀ ਲੁੱਟ ਕਰਨ ਵਾਲੇ ਇੰਨ੍ਹਾ ਠੱਗਾਂ ਨਾਲ ਦਸਤਪੰਜਾ ਲੈ ਰਹੇ ਹਨ, ਪਰ ਸਰਕਾਰ ਵੱਲੋਂ ਇਸ ਫਰੰਟ ਤੇ ਕੁੱਝ ਵੀ ਨਾਂਹ ਕੀਤਾ ਜਾਣਾ ਰਾਜਨੀਤਕ ਲੀਡਰਾਂ ਦੇ ਲੁਕਵੇਂ ਮਨਸੂਬਿਆਂ ਦਾ ਪਰਦਾਫਾਸ਼ ਕਰਦਾ ਹੈ।

ਇਸ ਲੇਖ ਦਾ ਮਨੋਰਥ ਵਿਗਿਆਨ ਰੇਲ ਦੇ ਮਹੱਤਵ ਨੂੰ ਘੱਟ ਕਰਕੇ ਦੇਖਣਾ ਜਾਂ ਰੱਦ ਕਰਨਾ ਨਹੀਂ, ਸਗੋਂ ਇਸ ਦੀ ਆਯੋਜਕ ਭਾਰਤ ਸਰਕਾਰ ਅੱਗੇ ਕੁੱਝ ਸਵਾਲ ਖੜ੍ਹ ਕਰਕੇ, ਇਸ ਨੂੰ ਇੱਕ ਵਿਖਾਵੇ ਦੇ ਪੱਧਰ ਤੋਂ ਉਪਰ ਉਠਾ ਕੇ ਗੰਭੀਰਤਾ ਨਾਲ ਲੈਣ ਲਈ ਕਹਿਣਾ ਹੈ।

ਮੈਨੂੰ ਵੀ ਆਪਣੇ ਸਕੂਲ ਦੇ 80 ਕੁ ਬੱਚਿਆਂ ਅਤੇ ਕੁੱਝ ਅਧਿਆਪਕਾਂ ਨਾਲ ਇਹ ਵਿਗਿਆਨ ਰੇਲ ਵੇਖਣ ਦਾ ਮੌਕਾ ਮਿਲਿਆ। ਬਹੁਤ ਹੀ ਮਿਹਨਤ ਨਾਲ ਇਸ ਦੇ ਡੱਬਿਆਂ ਨੂੰ ਵਿਗਿਆਨਕ ਜਾਣਕਾਰੀ ਨਾਲ ਲੈਸ ਕੀਤਾ ਗਿਆ ਹੈ। ਉਦੱਮ ਪ੍ਰਸ਼ੰਸਾਯੋਗ ਹੈ। ਪਰ ਕੁੱਝ ਪ੍ਰਬੰਧਕੀ ਘਾਟਾਂ ਜ਼ਰੂਰ ਰੜਕੀਆ। ਜਲੰਧਰ ਵਿਖੇ ਜਿਸ ਸਥਾਨ ਤੇ ਇਸ ਵਿਗਿਆਨ ਰੇਲ ਨੂੰ ਖੜ੍ਹਾ ਕੀਤਾ ਗਿਆ ਸੀ, ਉਥੇ ਕੋਈ ਸੈੱਡ ਨਹੀਂ ਸੀ। ਘੰਟਿਆਂ ਬੱਧੀ ਖੜ੍ਹੇ ਛੋਟੇ ਛੋਟੇ ਸਕੂਲੀ ਬੱਚੇ ਕੜਕਦੀ ਧੁੱਪ ਵਿਚ ਗਰਮੀ ਨਾਲ ਬੇਹਾਲ, ਰੇਲ ਵੇਖਣ ਲਈ ਉਤਸੁਕ ਤਰਸ ਦੇ ਪਾਤਰ ਲੱਗੇ। ਇਕ ਡੱਬੇ ਵਿਚ 'ਓਮ ਜੈ ਜਗਦੀਸ਼ ਹਰੇ' ਵਾਲੀ ਕੈਸਟ ਚੱਲ ਰਹੀ ਸੀ। ਜਿਸ ਨੂੰ ਵੇਖ ਕੇ ਵਿਗਿਆਨ ਦਾ ਇਹ ਪ੍ਰਚਾਰ ਸ਼ੱਕੀ ਜਿਹਾ ਲੱਗਾ। ਘੰਟਿਆਂ ਬੱਧੀ ਧੁੱਪ ਵਿਚ ਖੜ੍ਹੇ ਬੱਚਿਆਂ ਦੀਆਂ ਭਾਵਨਾਵਾਂ ਨੂੰ ਅੱਖੋਂ ਪਰੋਖੇ ਕਰਕੇ ਕੁੱਝ ਸਕੂਲਾਂ ਦੇ ਅਧਿਆਪਕ ਸਿਫਾਰਸੀ ਰੁੱਕਿਆਂ ਰਾਹੀਂ ਵਿਗਿਆਨ ਰੇਲ ਵਿਚ ਪ੍ਰਵੇਸ਼ ਕਰਦੇ ਵੀ ਵੇਖੇ ਗਏ ਜੋ ਗੱਲ ਜਮਹੂਰੀ ਕਦਰਾਂ ਕੀਮਤਾਂ ਦੇ ਵਿਰੋਧ ਵਿਚ ਜਾਂਦੀ ਹੈ।

ਸੋ ਇਹਨਾਂ ਸਾਰੀਆਂ ਗੱਲਾਂ ਬਾਰੇ ਸੋਚਣ ਦੀ ਲੋੜ ਹੈ ਅਤੇ ਵਿਗਿਆਨਕ ਚੇਤਨਾ ਪੈਦਾ ਕਰਨ ਲਈ ਵਿਗਿਆਨ ਰੇਲ ਤੋਂ ਅੱਗੇ ਹੋਰ ਸਰਵਪੱਖੀ ਕੋਸ਼ਿਸਾਂ ਕਰਨ ਦੀ ਲੋੜ ਹੈ।



*ਤੀਜੀ ਕਿਸ਼ਤ*

# ਧਰਮ, ਮਨੁੱਖ ਅਤੇ ਤਰਕਸ਼ੀਲਤਾ

*ਡਾ. ਸੁਰਿੰਦਰ ਅਜਨਾਤ*

ਕਬੀਰ ਜੀ ਨੇ ਬਹੁਤ ਸੰਖੇਪ ਵਿਚ ਪਰ ਬਹੁਤ ਹੀ ਪਤੇ ਦੀ ਗੱਲ ਕੀਤੀ ਹੈ, ਜਦੋਂ ਉਹ ਕਹਿੰਦੇ ਹਨ :

*ਉਤ ਤੇ ਕੋਈ ਨਾ ਆਇਆ, ਜਾਸੋਂ ਪੂਛੂੰ ਧਾਏ।*
*ਇਤ ਤੇ ਸਭ ਹੀ ਜਾਤ ਹੈ, ਭਾਰ ਲਦਾਏ ਲਦਾਏ॥*

ਮਤਲਬ ਇਧਰੋਂ, ਭਾਵ ਸੰਸਾਰ ਤੋਂ ਉਧਰ ਨੂੰ, ਭਾਵ ਮੌਤ ਵੱਲ ਨੂੰ ਹੀ ਸਭ ਜਾਂਦੇ ਦਿਖਾਈ ਦਿੱਤੇ ਹਨ, ਉਧਰੋਂ ਭਾਵ ਮੌਤ ਵਾਲੇ ਪਾਸਿਓਂ, ਅਖੌਤੀ ਵੈਕੁੰਠ ਜਾਂ ਬਹਿਸ਼ਤ ਵਲੋਂ ਕਦੇ ਕੋਈ ਨਹੀਂ ਆਇਆ ਜਿਸ ਦੇ ਪਾਸ ਜਾ ਕੇ ਜਲਦੀ ਜਲਦੀ ਮੈਂ ਉਸ ਪਾਸੇ ਦਾ ਹਾਲ ਪਤਾ ਕਰ ਸਕਾਂ। ਸਭ ਲੋਕ ਤਰ੍ਹਾਂ ਤਰ੍ਹਾਂ ਦੇ ਵਿਚਾਰਾਂ ਅਤੇ ਕਲਪਨਾਵਾਂ ਦਾ ਭਾਰ ਚੁੱਕੀ ਇਸ ਪਾਸਿਓਂ ਹੀ ਤੁਰੇ ਜਾ ਰਹੇ ਹਨ।

ਇਨ੍ਹਾਂ ਸ਼ਬਦਾਂ ਵਿਚ ਕਬੀਰ ਜੀ ਨੇ ਪਰਲੋਕ ਬਾਬਤ ਕਲਪਿਤ ਕੀਤੀਆਂ ਗਈਆਂ ਸਾਰੀਆਂ ਗੱਲਾਂ, ਸਾਰੇ ਸਵਰਗ ਨਰਕ ਹੂੰਝ ਕੇ ਇੱਕ ਪਾਸੇ ਸੁੱਟ ਦਿੱਤੇ ਹਨ ਤੇ ਇਨਸਾਨ ਨੂੰ ਭਰਮਜਾਲ ਵਿਚੋਂ ਕੱਢਣ ਦੀ ਕੋਸ਼ਿਸ ਕੀਤੀ ਹੈ।

ਗ਼ਾਲਿਬ ਨੇ ਵੀ ਇਸੇ ਤਰ੍ਹਾਂ ਦੇ ਵਿਚਾਰ ਪੇਸ਼ ਕਰਦੇ ਹੋਏ ਲਿਖਿਆ ਹੈ :

*ਹਮ ਕੋ ਮਾਲੂਮ ਹੈ ਜੰਨਤ ਕੀ ਹਕੀਕਤ ਲੇਕਿਨ*
*ਦਿਲ ਕੇ ਖੁਸ਼ ਰੱਖਣੇ ਕੋ ਗ਼ਾਲਿਬ ਯਹ ਖਿਆਲ ਅੱਛਾ ਹੈ।*

ਗ਼ਾਲਿਬ ਨੇ ਇੱਕ ਹੋਰ ਸ਼ਿਅਰ ਵਿੱਚ ਕਿਹਾ ਹੈ ਕਿ ਜੋ ਇਸ ਤਰ੍ਹਾਂ ਦੀਆਂ ਕਲਪਨਾਵਾਂ ਵਿਚ ਵਿਸ਼ਵਾਸ ਕਰਦੇ ਹਨ, ਉਹ ਇੰਜ ਲਗਦੇ ਜਿਵੇਂ ਜਾਗਦੇ ਹੋਣ ਦੇ ਬਾਵਜੂਦ ਸੁਫ਼ਨਾ ਹੀ ਦੇਖ ਰਹੇ ਹੋਣ। ਉਨ੍ਹਾਂ ਦੀ ਸਥਿਤੀ ਅਜਿਹੀ ਹੈ ਜਿਹੋ ਜਿਹੀ ਸਾਡੀ ਉਦੋਂ ਹੁੰਦੀ ਹੈ ਜਦੋਂ ਅਸੀਂ ਸੁਫ਼ਨੇ ਵਿਚ ਹੀ ਆਪਣੇ ਆਪ ਨੂੰ ਜਾਗਦਾ ਦੇਖਦੇ ਹਾਂ। ਸੁਫ਼ਨੇ ਵਿਚ ਜਦੋਂ ਅਸੀਂ ਦੇਖਦੇ ਹਾਂ ਕਿ ਹੁਣ ਅਸੀਂ ਜਾਗ ਪਏ ਹਾਂ, ਉਦੋਂ ਚਾਹੇ ਸੁਫ਼ਨੇ ਵਿਚ ਜਾਗੇ ਹੋਏ ਹੁੰਦੇ ਹਾਂ ਪਰ ਹੁੰਦੇ ਅਜੇ ਸੁਫ਼ਨੇ ਵਿਚ ਹੀ ਹਾਂ ਅਤੇ ਸੁੱਤੇ ਪਏ ਹੀ ਹੁੰਦੇ ਹਾਂ। ਇਸੇ ਨੂੰ ਗ਼ਾਲਿਬ ਨੇ ਕਿਹਾ : ਹੈਂ ਖਵਾਬ ਮੇਂ ਹਨੋਜ ਜੋ ਜਾਗੇ ਹੈਂ ਖਵਾਬ ਮੇਂ !

ਖਵਾਬ ਵਿਚ ਜਾਗਣ ਨਾਲ ਗੱਲ ਨਹੀਂ ਬਣਦੀ। ਨੀਂਦ ਤੋੜ ਕੇ ਜਾਗਣ ਵਾਲੇ ਨੂੰ ਹੀ ਜਾਗਿਆ ਹੋਇਆ ਕਹਿੰਦੇ ਹਾਂ। ਜਾਗ ਕੇ ਹੋਸ਼ ਵਿਚ ਆਉਣਾ ਹੀ ਤਰਕਸ਼ੀਲਤਾ ਦੇ ਹਮਸਫ਼ਰ ਬਣਨਾ ਹੈ। ਮੜਯਾਕੂਮਰ ਟਕਣਜ਼ਰ ਜ਼ਿਕੀ; ੇਜਕੁ ਡ੍ਰੋਕਸ/ਕਰਅ ਉੱਠੋ, ਜਾਗੋ ਅਤੇ ਸਿਆਣੇ ਸਾਥੀਆਂ ਤੋਂ ਤਰਕਸ਼ੀਲਤਾ ਗ੍ਰਹਿਣ ਕਰੋ।

ਕਿਹਾ ਜਾਂਦਾ ਹੈ ਕਿ ਧਰਮ ਵਿਚ ਸ਼ਾਂਤੀ ਹੈ, ਇਹ ਨੈਤਿਕਤਾ ਸਿਖਾਉਂਦਾ ਹੈ, ਇਹ ਬੰਦੇ ਨੂੰ ਰੱਬ ਨਾਲ ਮਿਲਾਉਂਦਾ ਹੈ, ਆਦਿ। ਪਰ ਕੀ ਇਹ ਸਭ ਸੱਚ ਹੈ ?

ਹਰ ਧਰਮ ਵਿਚ ਉਪਰੋਕਤ ਤਰ੍ਹਾਂ ਦੀਆਂ ਕੁਝ ਕੁ ਚੀਜ਼ਾਂ ਹੁੰਦੀਆਂ ਹਨ, ਪਰ ਇਨ੍ਹਾਂ ਦਾ ਮਹੱਤਵ ਸ਼ਾਇਦ ਉਸੇ ਸਮੇਂ ਹੁੰਦਾ ਹੈ ਜਦੋਂ ਕੋਈ ਧਰਮ ਅਜੇ ਸਥਾਪਤ ਹੋਣ ਦੀ ਪ੍ਰਕ੍ਰਿਆ ਵਿਚੋਂ ਗੁਜ਼ਰ ਰਿਹਾ ਹੁੰਦਾ ਹੈ। ਜਦੋਂ ਹੀ ਕੋਈ ਧਰਮ ਸਥਾਪਤ ਹੋ ਜਾਂਦਾ ਹੈ, ਉਹ ਸੰਗਠਿਤ ਹੋ ਜਾਂਦਾ ਹੈ, ਉਸ ਦਾ ਚਰਿੱਤਰ ਬਦਲ ਜਾਂਦਾ ਹੈ। ਉਸ ਦੇ ਦੂਜੇ ਪਹਿਲੂ ਹਾਵੀ ਹੋ ਜਾਂਦੇ ਹਨ ਤੇ ਸ਼ਾਂਤੀ, ਨੈਤਿਕਤਾ ਆਦਿ ਦੀ ਪ੍ਰਮੁੱਖਤਾ ਜਾਂਦੀ ਰਹਿੰਦੀ ਹੈ।

ਹਰ ਧਰਮ ਵਿਚ ਤਿੰਨ ਚੀਜ਼ਾਂ ਹੁੰਦੀਆਂ ਹਨ :

1. Essentials of Religion
2. Rituals of Religion
3. Philosphy of Religion

Essentials of Religion ਤੋਂ ਭਾਵ ਹੈ, ਧਰਮ ਦੀਆਂ ਸਾਰ ਤੱਤ ਰੂਪ ਜ਼ਰੂਰੀ ਗੱਲਾਂ, ਜਿਵੇਂ ਕਿ ਸੱਚ ਬੋਲੋ, ਚੋਰੀ ਨਾ ਕਰੋ, ਪਿਆਰ ਨਾਲ ਰਹੋ, ਗਰੀਬ ਦੀ ਮਦਦ ਕਰੋ, ਆਦਿ। ਇਹ ਗੱਲਾਂ ਹਰ ਧਰਮ ਵਿਚ ਹੁੰਦੀਆਂ ਹਨ, ਪਰ ਇਨ੍ਹਾਂ ਦੇ ਅਧਾਰ 'ਤੇ ਕਿਸੇ ਧਰਮ ਦਾ ਨਾ ਸਰੂਪ ਨਿਸ਼ਚਿਤ ਹੁੰਦਾ ਹੈ ਤੇ ਨਾ ਉਸ ਦੀ ਪਛਾਣ ਹੀ ਪਤਾ ਚਲਦੀ ਹੈ। ਜੇ ਕੋਈ ਆਦਮੀ ਸੱਚ ਬੋਲਦਾ ਹੈ, ਚੋਰੀ ਨਹੀਂ ਕਰਦਾ, ਪਿਆਰ ਨਾਲ ਰਹਿੰਦਾ ਹੈ ਤਾਂ ਉਸ ਨੂੰ ਇਸੇ ਅਧਾਰ ਤੇ ਹਿੰਦੂ ਜਾਂ ਮੁਸਲਮਾਨ ਜਾਂ ਇਸਾਈ ਨਹੀਂ ਕਿਹਾ ਜਾ ਸਕਦਾ। ਇਨ੍ਹਾਂ ਲੇਬਲਾਂ ਦਾ ਨਿਰਧਾਰਨ ਹੁੰਦਾ ਹੈ ਦੂਜੀਆਂ ਦੋ ਵਿਸ਼ੇਸ਼ਤਾਵਾਂ ਨਾਲ ਧਰਮ ਦੇਂ ਕਰਮਕਾਂਡ ਅਤੇ ਫਲਸਫ਼ੇ ਨਾਲ।

Rituals of Religion ਤੋਂ ਭਾਵ ਹੈ, ਕਰਮਕਾਂਡ, ਰਸਮਾਂ ਆਦਿ। ਜਨੇਊ ਜਾਂ ਗਾਤਰਾ ਪਹਿਨਣਾ, ਸੁੰਨਤ ਕਰਨੀ, ਤਿਲਕ ਲਾਉਣਾ, ਕਰਾਸ ਗਲ ਵਿਚ ਪਾਉਣਾ, ਕੇਸਾਧਾਰੀ ਹੋਣਾ, ਨਮਾਜ਼ ਪੜ੍ਹਨਾ ਆਦਿ। ਗਾਤਰਾ ਦਸਦਾ ਹੈ ਕਿ ਉਸਨੂੰ ਪਹਿਨਣ ਵਾਲਾ ਸਿੱਖ ਹੈ, ਜਨੇਊ ਤਿਲਕ ਹਿੰਦੂ ਹੋਣ ਦੀ ਸੂਚਨਾ ਦਿੰਦੇ ਹਨ ਤੇ ਕਰਾਸ ਇਸਾਈ ਹੋਣ ਦਾ ਲਖਾਇਕ ਹੈ।

Philosphy of Religion ਤੋਂ ਭਾਵ ਹੈ ਜਨਮ, ਮਰਨ, ਪੁਨਰਜਨਮ, ਪੁਨਰਜੀਵਨ (resurrection) ਆਦਿ। ਜੋ ਪੁਨਰਜਨਮ ਨੂੰ ਮੰਨਦਾ ਹੈ, ਉਸ ਲਾਸ਼ ਨੂੰ ਦਫ਼ਨਾਉਂਦਾ ਨਹੀਂ, ਸਗੋਂ ਦਾਗ ਦਿੰਦਾ ਹੈ ਕਿਉਂਕਿ ਉਸਦੇ ਫਲਸਫੇ ਅਨੁਸਾਰ ਉਸਨੂੰ ਪੁਨਰਜਨਮ ਸਮੇਂ ਨਵਾਂ ਸਰੀਰ ਪ੍ਰਾਪਤ ਹੋਣਾ ਹੈ। ਪੁਨਰਜੀਵਨ ਨੂੰ ਮੰਨਣ ਵਾਲੇ ਲਈ ਜ਼ਰੂਰੀ ਹੈ ਕਿ ਉਹ ਲਾਸ਼ ਨੂੰ ਦਫਨਾ ਦੇਵੇ ਤਾਂ ਜੋ ਰੋਜ਼ੇ ਕਿਆਮਤ ਨੂੰ ਉਹ ਉਸੇ ਸਰੀਰ ਦਾ ਇਸਤੇਮਾਲ ਕਰ ਸਕੇ। ਹਿੰਦੂ ਤੇ ਸਿੱਖ ਕਿਉਂਕਿ ਪੁਨਰਜਨਮ ਵਿਚ ਵਿਸ਼ਵਾਸ ਕਰਦੇ ਹਨ ਇਸ ਲਈ ਉਹ ਸਰੀਰ ਨੂੰ ਦਾਗ ਦਿੰਦੇ ਹਨ, ਪਰ ਮੁਸਲਮਾਨ ਤੇ ਇਸਾਈ ਕਿਉਂਕਿ ਪੁਨਰਜੀਵਨ ਵਿਚ ਵਿਸ਼ਵਾਸ ਰੱਖਦੇ ਹਨ ਇਸ ਲਈ ਉਹ ਸਰੀਰ ਨੂੰ ਦਫਨਾਉਂਦੇ ਹਨ।

ਇਸ ਤਰ੍ਹਾਂ ਧਰਮ ਦੇ ਵਿਸ਼ਲੇਸ਼ਣ ਤੋਂ ਸਪਸ਼ਟ ਹੈ ਕਿ ਧਰਮ

ਦੇ ਸਾਰ ਤੱਤਾਂ (essentials) ਦੇ ਆਧਾਰ ਤੇ ਧਰਮਾਂ ਦੀ ਅੱਡ ਅੱਡ ਹੋਂਦ ਪਛਾਣ ਨਹੀਂ ਬਣਦੀ। ਉਨ੍ਹਾਂ ਦੀ ਹੋਂਦ ਤੇ ਪਛਾਣ ਉਨ੍ਹਾਂ ਦੇ ਫਲਸਫ਼ੇ ਅਤੇ ਕਰਮਕਾਂਡ ਦੇ ਆਧਾਰ ਤੇ ਹੀ ਬਣਦੀ ਹੈ।

ਜਦੋਂ ਧਰਮ ਤੇ ਰਾਜਨੀਤੀ ਦੀ ਗੱਲ ਆਉਂਦੀ ਹੈ ਤਾਂ ਕਹਿਣ ਨੂੰ ਇਹ ਕਿਹਾ ਜਾਂਦਾ ਹੈ ਕਿ ਰਾਜਨੀਤੀ ਵਿਚ ਧਰਮ ਦੇ ਆਉਣ ਨਾਲ ਰਾਜਨੀਤੀ ਵਿਚ ਪਵਿੱਤਰਤਾ ਆਵੇਗੀ, ਪਰ ਵਿਹਾਰ ਵਿਚ ਰਾਜਨੀਤੀ ਵਿੱਚ ਆਉਂਦਾ ਹੈ ਜਾਮਾ ਮਸਜਿਦ ਦਾ ਇਮਾਮ, ਵਿਸ਼ਵ ਹਿੰਦੂ ਪਰਿਸ਼ਦ ਤੇ ਅਕਾਲੀ ਦਲ। ਕਿਉਂਕਿ ਰਾਜਨੀਤੀ ਵਿਚ ਜੇ ਪਵਿੱਤਰਤਾ ਆਉਂਦੀ ਹੈ ਤਾਂ ਉਸ ਨਾਲ ਮੁਸਲਮਾਨ ਨੂੰ ਕੀ, ਹਿੰਦੂ ਜਾਂ ਸਿੱਖ ਨੂੰ ਕੀ ? ਧਰਮ ਤਾਂ ਇਸਲਾਮ ਹੁੰਦਾ ਹੈ ਜਾਂ ਹਿੰਦੂਇਜ਼ਮ ਜਾਂ ਸਿੱਖਇਜ਼ਮ। ਕਹਿਣ ਦਾ ਭਾਵ ਇਹ ਕਿ ਦਲੀਲ ਦੇਣ ਲਈ ਤਾਂ ਧਰਮਪਰਸਤ ਲੋਕ Essentials of Religion ਦੀ ਗੱਲ ਕਰਨਗੇ, ਧਰਮ ਦੇ ਸਾਰਤੱਤਾਂ ਦੀ ਦਲੀਲ ਦੇਣਗੇ, ਪਰ ਵਿਹਾਰ ਵਿਚ ਉਹ ਸਦਾ Rituals of Religion ਤੇ Philosphy of Religion ਦੇ ਅਨੁਸਾਰ ਅਮਲ ਕਰਨਗੇ। ਇਸੇ ਲਈ ਧਰਮ ਦੇ ਰਾਜਨੀਤੀ ਵਿਚ ਆਉਣ ਨਾਲ ਪਵਿੱਤਰਤਾ ਨਹੀਂ ਸਗੋਂ ਭਗਵਾਪਨ, ਨੀਲਾਪਨ, ਹਰਾਪਨ ਆਦਿ ਆਉਂਦਾ ਹੈ। ਇਸ ਦੇ ਮੱਦੇਨਜ਼ਰ ਨਾਟਕ 'ਧਰਮਗੁਰੂ' ਵਿਚ ਇਕ ਪਾਤਰ ਕਹਿੰਦਾ ਹੈ :

ਉੱਚੇ ਲੰਬੇ ਰੁੱਖ ਧਰਮ ਦੇ
ਧਰਮ ਦੀ ਡੂੰਘੀ ਛਾਂ ਵੇ ਲੋਕਾ
ਏਸ ਛਾਇਆ ਵਿਚ ਝੁਲਸੇ ਸਾਰੇ
ਉੱਜੜੇ ਦੇਸ਼ ਗਰਾਂ ਵੇ ਲੋਕਾ॥

2002 ਵਿਚ ਗੁਜਰਾਤ ਵਿਚ ਧਰਮ ਦਾ ਤਾਂਡਵ ਨਾਚ ਹੋਇਆ, ਉਹ ਕਿਸੇ ਨੂੰ ਅਜੇ ਭੁੱਲਿਆ ਨਹੀਂ। ਇਸ ਲਈ ਇਸ ਯਮਦੂਤ ਨੂੰ ਸ਼ਾਂਤੀਦੂਤ ਕੋਈ ਵੀ ਸਵੀਕਾਰ ਨਹੀਂ ਕਰ ਸਕਦਾ।

ਇਹ ਕਹਿਣਾ ਕਿ ਧਰਮ ਗਿਆਨ ਦਿੰਦਾ ਹੈ, ਵੀ ਉਪਰੋਕਤ ਵਾਂਗ ਤੱਥਾਂ ਦੇ ਵਿਪਰੀਤ ਹੈ। ਧਰਮਾਂ ਨੇ ਜੋ ਗਿਆਨ ਦਿੱਤਾ ਉਹ ਕਿਸੇ ਤੋਂ ਭੁੱਲਿਆ ਨਹੀਂ। ਸਾਰੇ ਧਰਮ ਧਰਤੀ ਨੂੰ ਖੜ੍ਹੀ ਰੱਖਕੇ ਸੂਰਜ ਤੋਰਦੇ ਰਹੇ। ਜੇ ਕਿਸੇ ਨੇ ਸੂਰਜ ਨੂੰ ਖੜ੍ਹਾ ਤੇ ਧਰਤੀ ਨੂੰ ਚਲਦੀ ਦਿਖਾ ਵੀ ਦਿੱਤਾ ਤਾਂ ਉਸ ਬਰੂਨੋ ਨੂੰ ਜੀਂਦੇ ਨੂੰ ਜਲਾ ਦਿੱਤਾ ਗਿਆ ਤੇ ਗੈਲੀਲਿਓ ਨੂੰ ਤਸੀਹੇ ਦੇ ਦੇ ਕੇ ਕਿਸੇ ਪਾਸੇ ਦਾ ਨਾ ਛੱਡਿਆ।

ਕਿਸੇ ਧਰਮ ਨੇ ਧਰਤੀ ਨੂੰ ਬੈਲ ਦੇ ਸਿੰਗਾਂ ਉਤੇ ਰੱਖੀ ਹੋਈ ਦੱਸਿਆ ਤੇ ਕਿਸੇ ਨੇ ਸ਼ੇਸ਼ਨਾਗ ਦੇ ਫਨ 'ਤੇ। ਉਹ ਇਹ ਨਹੀਂ ਦੱਸ ਸਕੇ ਕਿ ਬੈਲ ਜਾਂ ਸ਼ੇਸ਼ਨਾਗ ਜਿਸ ਚੀਜ਼ ਤੇ ਖੜੇ ਜਾਂ ਬੈਠੇ ਹਨ, ਉਸੇ 'ਤੇ ਧਰਤੀ ਕਿਉਂ ਨਾ ਰੱਖ ਦਿੱਤੀ ਗਈ, ਕਿਉਂ ਉਨ੍ਹਾਂ ਵਿਚਾਰਿਆਂ ਦੀ ਗਰਦਨ ਐਨੇ ਭਾਰ ਹੇਠ ਦਿੱਤੀ ਹੋਈ ਹੈ।

ਇਹ ਧਰਮਾਂ ਦਾ ਗਿਆਨ ਹੈ ਜਾਂ ਉਨਾਂ ਦੀ ਅਗਿਆਨਤਾ? ਜੇ ਇਹ ਗਿਆਨ ਹੈ ਤਾਂ ਉਨ੍ਹਾਂ ਦੀ ਅਗਿਆਨਤਾ ਕਿਹੋ ਜਿਹੀ ਹੋਵੇਗੀ? ਧਰਮਾਂ ਦੇ ਇਸ ਗਿਆਨ ਨੂੰ ਵੇਖਦਿਆਂ ਮੈਨੂੰ ਉਸ ਵਿਚਾਰੀ ਬੁੱਢੀ ਦੀ ਯਾਦ ਆ ਰਹੀ ਹੈ ਜੋ ਸਿਰ ਤੇ 15 ਜਾਂ 20 ਕਿਲੋਗ੍ਰਾਮ ਮੱਕੀ ਚੁੱਕੀ ਬਹੁਤ ਮੁਸ਼ਕਲ ਨਾਲ ਤੁਰ ਰਹੀ ਸੀ। ਉਸ ਨੂੰ ਰਾਹ ਵਿਚ ਤੁਰੀ ਜਾਂਦੀ ਨੂੰ ਦੇਖਕੇ ਉਸ ਦੇ ਕੋਲੋਂ ਲੰਘ ਰਹੇ ਇਕ ਘੋੜਸਵਾਰ ਨੂੰ ਤਰਸ ਆ ਗਿਆ ਤਾਂ ਉਸ ਨੇ ਉਸ ਨੂੰ ਆਪਣੇ ਘੋੜੇ ਤੇ ਬੈਠਾ ਲਿਆ। ਥੋੜ੍ਹੀ ਦੂਰ ਜਾ ਕੇ ਅਚਾਨਕ ਉਸ ਸਵਾਰ ਨੇ ਜਦ ਮਾਈ ਵੱਲ ਤੱਕਿਆ, ਉਹ ਸਿਰ ਤੇ ਉਸੇ ਤਰਾਂ ਭਾਰ ਰੱਖੀ ਬੈਠੀ ਸੀ। ਇਸ ਤੇ ਸਵਾਰ ਕਹਿਣ ਲੱਗਾ - ਮਾਤਾ ਜੀ, ਇਸ ਬੋਰੀ ਨੂੰ ਸਿਰ ਤੋਂ ਲਾਹ ਕੇ ਘੋੜੇ ਤੇ ਰੱਖ ਲਓ, ਐਵੇਂ ਕਿਉਂ ਆਪਣੀ ਗਰਦਨ ਤੋੜੀ ਜਾ ਰਹੇ ਹੋ? ਮਾਈ ਸਹਿਜ ਸੁਭਾਵਿਕ ਅੰਦਾਜ਼ ਵਿਚ ਬੋਲੀ ਮੈਂ ਇਹ ਬੋਰੀ ਆਪਣੇ ਸਿਰ ਤੇ ਹੀ ਰੱਖਾਂਗੀ, ਕਿਉਂਕਿ ਘੋੜੇ ਤੇ ਰੱਖ ਕੇ ਮੈਂ ਇਸੇ ਬੇਜ਼ਬਾਨ ਨੂੰ ਦੁਖੀ ਨਹੀਂ ਕਰਨਾ ਚਾਹੁੰਦੀ।

ਸਵਾਰ ਨੇ ਮਾਈ ਨੂੰ ਬਹੁਤ ਵਾਰ ਸਮਝਾਇਆ ਕਿ ਇਸ ਤਰ੍ਹਾਂ ਘੋੜੇ ਤੇ ਬੈਠ ਕੇ ਸਿਰ ਤੇ ਚੁੱਕਿਆ ਭਾਰ ਵੀ ਘੋੜੇ ਤੇ ਹੀ ਪੈਂਦਾ ਹੈ, ਉਸ ਦਾ ਭਾਰ ਘਟਦਾ ਨਹੀਂ। ਹਾਂ, ਤੁਹਾਡੀ ਗਰਦਨ ਵਾਧੂ ਦੀ ਟੁੱਟ ਰਹੀ ਹੈ ਪਰ ਮਾਈ ਨੇ ਉਸਦੀ ਇੱਕ ਨਾ ਮੰਨੀ ਤੇ ਇਸ ਖੁਸ਼ਫਹਿਮੀ ਵਿਚ ਆਪਣੀ ਗਰਦਨ ਤੋੜਦੀ ਰਹੀ ਕਿ ਉਸ ਬੇਜ਼ਬਾਨ ਘੋੜੇ ਪ੍ਰਤੀ ਬਹੁਤ ਸਦਭਾਵਨਾ ਪੂਰਨ ਵਿਹਾਰ ਕਰ ਰਹੀ ਹੈ।

ਜੋ ਧਰਮ ਬੈਲ ਜਾਂ ਸ਼ੇਸ਼ਨਾਗ ਦੀ ਗਰਦਨ ਤੋੜਣ ਲਈ ਧਰਤੀ ਨੂੰ ਉਸ ਥਾਂ ਤੇ ਨਹੀਂ ਰੱਖ ਰਹੇ ਜਿਸ ਥਾਂ ਤੇ ਉਹ (ਬੈਲ ਤੇ ਸ਼ੇਸ਼ਨਾਗ) ਖੜੇ ਜਾਂ ਬੈਠੇ ਹਨ, ਉਹ ਉਪਰੋਕਤ ਮਾਈ ਦੀ ਤਰਾਂ ਦੇ ਹੀ ਗਿਆਨਵਾਨ ਹਨ। ਇੱਥੇ ਸ਼ਾਇਰ ਦਾ ਇੱਕ ਸ਼ੇਅਰ ਯਾਦ ਹੋ ਆਇਆ ਹੈ:

ਹਕੀਕਤ ਆਸ਼ਨਾਈ ਅਸਲ ਮੇਂ ਗੁਮਕਰਦਾ ਰਾਹੀ ਹੈ
ਉਰੂਸੇ ਆਗਾਹੀ ਪਰਵਰਦਾ ਏ ਇਬਹਾਮ ਹੈ ਸਾਕੀ॥

ਭਾਵ, ਜਿਸ ਨੂੰ 'ਸੱਚ ਦਾ ਗਿਆਨ' ਕਿਹਾ ਜਾਂਦਾ ਹੈ, ਉਹ

*ਗੋਰਾ ਗਾਂਧੀ ਜੀ ਦੀ ਪ੍ਰਾਰਥਨਾ ਸਭ ਵਿਚ ਨਹੀਂ ਜਾਂਦੇ ਸਨ। ਪਰ ਇਹ ਗਾਂਧੀ ਜੀ ਦੇ ਆਸ਼ਰਮ ਦੀ ਮਰਯਾਦਾ ਦੇ ਉਲਟ ਸੀ ਅਤੇ ਇਸ 'ਤੇ ਕਈ ਕਿੰਤੂ ਉਠਦੇ ਸਨ। ਆਖਰ ਗਾਂਧੀ ਅਤੇ ਗੋਰਾ ਨੇ ਇਸ ਵਿਸ਼ੇ 'ਤੇ ਗੰਭੀਰ ਅਤੇ ਵਿਸਥਾਰ ਸਹਿਤ ਚਰਚਾ ਕੀਤੀ, ਜੋ ਗੋਰਾ ਦੀ ਕਿਤਾਬ An Atheist with Gandhi ਵਿਚ ਦਰਜ ਹੈ। ਇਸ ਚਰਚਾ ਦੇ ਨਤੀਜੇ ਵਜੋਂ ਉਹ ਇਸ ਸਿੱਟੇ ਤੇ ਪੁੱਜੇ ਕਿ ਗੋਰਾ ਪ੍ਰਾਰਥਨਾ ਸਭਾ ਵਿਚੋਂ ਸ਼ਾਮਲ ਤਾਂ ਹੋਣਗੇ ਪਰ ਕਿਸੇ ਰੱਬ ਆਦਿ ਦੀ ਪ੍ਰਾਰਥਨਾ ਨਹੀਂ ਕਰਨਗੇ, ਸਗੋਂ ਜਦੋਂ ਦੂਜੇ ਲੋਕ ਮਨ ਵਿਚ ਜਾਂ ਮੂੰਹੋਂ ਪ੍ਰਾਰਥਨਾ ਕਰ ਰਹੇ ਹੋਣਗੇ, ਗੋਰਾ ਜੀ ਉਦੋਂ ਕਿਸੇ ਤਰਕਸ਼ੀਲ ਵਿਸ਼ੇ ਦੀ ਬਾਬਤ ਸੋਚ ਵਿਚਾਰ ਕਰਨਗੇ ਜਾਂ ਦੇਸ਼ ਦੀਆਂ ਸਮੱਸਿਆਵਾਂ ਦੇ ਹੱਲ ਲਈ ਤਰਕਸ਼ੀਲ ਚਿੰਤਨ ਕਰਨਗੇ।*



ਅਸਲ ਵਿਚ ਰਾਹ ਭੁਲਾਉਣਾ ਹੈ। ਇਹ ਗਿਆਨ ਦੀ ਲਾੜੀ ਵਹਿਮਾਂ ਭਰਮਾਂ ਨਾਲ ਪਾਲੀ ਪੋਸੀ ਗਈ ਹੈ।

ਇਸੇ ਸੰਬੰਧ ਵਿਚ ਸ਼ਾਇਰ ਦਾ ਇਕ ਹੋਰ ਸ਼ੇਅਰ ਵੀ ਕਾਬਲੇ ਗੌਰ ਹੈ:

ਅਕਾਇਦ ਵਹਿਮ ਹੈਂ, ਮਜ਼ਹਬ ਖ਼ਿਆਲ ਖ਼ਾਮ ਹੈ ਸਾਕੀ
ਅਜ਼ਲ ਸੇ ਜ਼ਹਿਨੇ ਇਨਸਾਂ ਬਸਤਾ-ਏ-ਔਹਾਮ ਹੈ ਸਾਕੀ॥

ਭਾਵ, ਮਾਨਤਾਵਾਂ ਵਹਿਮ ਹਨ, ਮਜ਼ਹਬ ਅਧਕਚਰੀ ਧਾਰਨਾ ਹੈ। ਆਦਿ ਕਾਲ ਤੋਂ ਹੀ ਇਨਸਾਨ ਦਾ ਦਿਮਾਗ (ਇਸ ਮਾਮਲੇ ਵਿਚ) ਵਹਿਮਾਂ ਭਰਮਾਂ ਦਾ ਬਸਤਾ (ਥੈਲਾ) ਬਣਿਆ ਹੋਇਆ ਹੈ।

ਸਮਾਜ ਵਿਚ ਸਦਾ ਹੀ ਬਹੁਮਤ ਧਰਮ ਨੂੰ ਮੰਨਣ ਜਾਂ ਮੰਨਣ ਦਾ ਦਿਖਾਵਾ ਕਰਨ ਵਾਲਿਆਂ ਦਾ ਰਿਹਾ ਹੈ। ਕਿਉਂਕਿ ਪਈ ਹੋਈ ਲੀਹ ਤੇ ਤੁਰਨਾ ਸੌਖਾ ਹੁੰਦਾ ਹੈ। ਬਹੁਤ ਸਾਰੇ ਲੋਕ ਸਦਾ ਹੀ ਦੇਖਾਦੇਖੀ ਧਰਮ ਦਾ ਪਾਲਣ ਕਰਦੇ ਹਨ ਜਾਂ ਫਿਰ ਇਸ ਲਈ ਕਰਦੇ ਹਨ ਕਿ ਲੋਕ ਆਲੋਚਨਾ ਨਾ ਕਰਨ। ਉਹ ਨਾ ਧਰਮ ਦੇ ਪੂਰੀ ਤਰਾਂ ਜਾਣਕਾਰ ਹੁੰਦੇ ਹਨ ਹਨ ਤੇ ਨਾ ਉਸਨੂੰ ਰੱਦ ਕਰਨ ਦੇ ਸਮਰੱਥ ਹੁੰਦੇ ਹਨ। ਇੱਕ ਬਹੁਤ ਵੱਡੀ ਸੰਖਿਆ ਉਨ੍ਹਾਂ ਦੀ ਵੀ ਹੁੰਦੀ ਹੈ ਜੋ ਆਦਤ ਤੇ ਤੌਰ 'ਤੇ ਉਸਦਾ ਪਾਲਣ ਕਰਦੇ ਹਨ ; ਬਚਪਨ ਤੋਂ ਮਾਂ ਬਾਪ ਨਾਲ ਧਰਮ ਸਥਾਨਾਂ ਤੇ ਜਾਣ ਅਤੇ ਘਰ ਵਿਚ ਮਾਂ ਬਾਪ ਨੂੰ ਧਾਰਮਿਕ ਕਰਮਕਾਂਡ, ਪੂਜਾ ਪਾਠ ਕਰਦਿਆਂ ਕਰਾਉਂਦਿਆਂ ਦੇਖ ਮਾਂ ਬਾਪ ਦੁਆਰਾ ਇਸ ਚੰਗੇ ਕੰਮ ਵਿਚ ਲੱਗਣ ਦੇ ਉਪਦੇਸ਼ ਆਦਿ ਕਾਰਨ ਧਰਮ ਦੇ ਪਾਲਣ ਦੀ ਉਨ੍ਹਾਂ ਦੀ ਆਦਤ ਬਣ ਜਾਂਦੀ ਹੈ। ਬਸ ਫਿਰ ਉਸੇ ਲੀਹੇ ਪਏ ਰਹਿੰਦੇ ਹਨ।

*ਜੇ ਘਰ ਵਿਚ ਹੀ ਧਾਰਮਿਕ ਕਰਮਕਾਂਡ ਹੋ ਰਿਹਾ ਹੈ ਤਾਂ ਅਸੀਂ ਘਟੋ ਘੱਟ ਉਸ ਵਿਚ ਵਧ ਚੜ੍ਹ ਕੇ ਭਾਗ ਨਾ ਲੈਣ ਦਾ ਮਾਰਗ ਚੁਣ ਸਕਦੇ ਹਾਂ। ਪਰ ਜੇ ਘਰ ਸਾਡਾ ਆਪਣਾ ਹੈ, ਉਸ ਦੇ ਸਿਰਫ ਅਸੀਂ ਪ੍ਰਬੰਧਕ ਹਾਂ ਤਾਂ ਐਸਾ ਕੋਈ ਕੰਮ ਉਥੇ ਹੋਣੋਂ ਰੋਕਣਾ ਸਾਡਾ ਫਰਜ਼ ਬਣ ਜਾਂਦਾ ਹੈ ਜੋ ਤਰਕਸ਼ੀਲਤਾ ਦੇ ਉਲਟ ਹੋਵੇ। ਆਖਰ ਕਿਤੇ ਤਾਂ ਸਾਨੂੰ ਇਹ ਦੱਸਣਾ ਹੀ ਹੋਵੇਗਾ ਕਿ ਅਸੀਂ ਤਰਕਸ਼ੀਲ ਹਾਂ।*

ਤਰਕਸ਼ੀਲ ਵਿਅਕਤੀ ਲਈ ਸਮਾਜ ਵਿਚ ਰਹਿੰਦਿਆਂ ਕਈ ਮੁਸ਼ਕਲਾਂ ਪੈਦਾ ਹੋ ਜਾਂਦੀਆਂ ਹਨ, ਕਿਉਂਕਿ ਉਹ ਅਲਪਸੰਖਿਅਕ ਹੁੰਦੇ ਹਨ। ਬਹੁ ਸੰਖਿਅਕ ਦੇ ਮੁਕਾਬਲੇ ਜੋ ਸਥਿਤੀ ਅਲਪ ਸੰਖਿਅਕ ਦੀ ਹੁੰਦੀ ਹੈ, ਉਹ ਸਥਿਤੀ ਧਰਮ ਪ੍ਰਧਾਨ ਸਮਾਜਾਂ ਵਿਚ ਤਰਕਸ਼ੀਲਾਂ ਦੀ ਹੁੰਦੀ ਹੈ। ਜਦੋਂ ਵੀ ਉਹ ਆਪਣੇ ਮਿੱਤਰਾਂ, ਰਿਸ਼ਤੇਦਾਰਾਂ, ਪਰੀਚਿਤਾਂ ਆਦਿ ਦੇ ਘਰੀਂ ਵਿਆਹ ਸ਼ਾਦੀ ਜਾਂ ਗਮੀ ਦੇ ਮੌਕੇ ਜਾਂਦੇ ਹਨ, ਉਥੇ ਧਰਮਗ੍ਰੰਥ ਤੇ ਧਾਰਮਿਕ ਕਰਮਕਾਂਡ ਦੇ ਦਰਸ਼ਨ ਹੁੰਦੇ ਹਨ। ਜੇ ਉਹ ਉਸ ਵਿਚ ਸ਼ਰੀਕ ਹੋਣ ਤਾਂ ਉਹ ਅੰਦਰੋਂ ਦੁਖੀ ਹੁੰਦੇ ਹਨ, ਪਰ ਜੇ ਨਾ ਸ਼ਰੀਕ ਤਾਂ ਦੂਜੇ ਨਰਾਜ਼ ਹੁੰਦੇ ਹਨ।

ਅਸੀਂ ਨਾ ਤਾਂ ਦੂਜਿਆਂ ਤੋਂ ਪੂਰੀ ਤਰ੍ਹਾਂ ਅੱਲਗ ਅਲੱਗ ਹੋ ਕੇ ਰਹਿ ਸਕਦੇ ਹਾਂ ਤੇ ਨਾ ਹੀ ਆਪਣੇ ਵਿਚਾਰਾਂ ਨੂੰ ਛੱਡ ਸਕਦੇ ਹਾਂ ਕਿਉਂਕਿ ਉਹ ਬਿਲਕੁਲ ਠੀਕ ਹਨ। ਅਜਿਹੇ ਹਾਲਤ ਵਿਚ ਰਣਨੀਤੀ ਇਹੋ ਹੋ ਸਕਦੀ ਹੈ ਕਿ ਸਮਾਜਿਕ ਜ਼ਿਮੇਵਾਰੀਆਂ ਨੂੰ ਨਿਭਾਉਂਦੇ ਹੋਏ ਵੀ ਆਪਣੇ ਪੈਰਾਂ ਤੇ ਪੱਕੀ ਤਰ੍ਹਾਂ ਖੜੀਏ। ਸਮਾਜਕ ਫਰਜ਼ ਦੇ ਤੌਰ 'ਤੇ ਜੇ ਕਿਤੇ 'ਕੰਪਨੀ ਸੇਕ' ਮੱਥਾ ਟੇਕਦੇ ਹਾਂ ਅਤੇ ਪੈਸੇ ਚੜ੍ਹਾਉਂਦੇ ਹਾਂ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਮੱਥੇ ਦੇ ਨਾਲ ਆਪਣਾ ਦਿਮਾਗ ਵੀ ਉਥੇ ਰੱਖ ਦਿੱਤਾ ਹੈ। ਉਥੇ ਜੋ ਕੁਝ ਕੀਤਾ ਹੈ ਉਹ ਸਮਾਜਕ ਫਰਜ਼ ਵਜੋਂ ਕੀਤਾ ਹੈ, ਵਿਅਕਤੀਗਤ ਵਿਸ਼ਵਾਸ ਵਜੋਂ ਨਹੀਂ।

1976 ਵਿਚ ਡਾ. ਕਵੂਰ ਦੀ ਪ੍ਰਧਾਨਗੀ ਵਿਚ ਨਾਗਪੁਰ ਯੂਨੀਵਰਸਿਟੀ ਦੇ ਕੈਂਪਸ ਵਿਚ ਹੋਏ Indian Rationalist association ਦੇ ਡੈਲੀਗੇਟ ਇਜਲਾਸ ਵਿਚ ਮੈਂ ਪੰਜਾਬ ਵਲੋਂ ਸ਼ਾਮਲ ਹੋਇਆ। ਯੂਨੀਵਰਸਿਟੀ ਦੇ ਮਨੋਵਿਗਿਆਨ ਵਿਭਾਗ ਦੇ ਮੁਖੀ ਡਾ. ਪਾਂਡੇ ਨੇ, ਜੋ ਐਸੋਸੀਏਸ਼ਨ ਦੀ ਮਹਾਰਾਸ਼ਟਰ ਇਕਾਈ ਦਾ ਪ੍ਰਧਾਨ ਸਨ ਇਸੇ ਵਿਸ਼ੇ ਦੇ ਸੰਦਰਭ ਵਿਚ ਕਿਹਾ ਸੀ ਕਿ ਮੇਰੇ ਮਾਤਾ ਜੀ ਮੰਦਰ ਜਾਂਦੇ ਹਨ ਅਤੇ ਮੈਨੂੰ ਹੀ ਉਨ੍ਹਾਂ ਨੂੰ ਲੈ ਕੇ ਜਾਣਾ ਪੈਂਦਾ ਹੈ। ਮੈਂ ਉਨ੍ਹਾਂ ਦਾ ਇਕਲੌਤਾ ਬੇਟਾ ਹਾਂ ਤੇ ਮੈਨੂੰ ਉਨ੍ਹਾਂ ਬਹੁਤ ਮਿਹਨਤ ਨਾਲ ਉਥੇ ਪੁਚਾਇਆ ਹੈ ਜਿੱਥੇ ਮੈਂ ਅੱਜ ਹਾਂ, ਕਿਉਂਕਿ ਮੇਰੇ ਪਿਤਾ ਜੀ ਦੀ ਮੌਤ ਤਾਂ ਮੇਰੇ ਬਚਪਨ ਵਿਚ ਹੀ ਹੋ ਗਈ ਸੀ। ਮਾਤਾ ਜੀ ਤਰਕਸ਼ੀਲਤਾ ਦੀ ਮੇਰੀ ਫਿਲਾਸਫੀ ਨਾਲ ਸਹਿਮਤ ਨਹੀਂ ਹੋ ਸਕਦੇ, ਕਿਉਂਕਿ ਸਾਰੀ ਉਮਰ ਉਨ੍ਹਾਂ ਜੋ ਰਾਹ ਅਪਣਾਈ ਰੱਖਿਆ ਹੈ ਬੁਢਾਪੇ ਵਿਚ ਉਹ ਉਸ ਨੂੰ ਨਹੀਂ ਛੱਡ ਸਕਦੇ ਹਨ। ਮੈਂ ਉਨ੍ਹਾਂ ਨਾਲ ਬਹਿਸਦਾ ਨਹੀਂ। ਉਨ੍ਹਾਂ ਨੂੰ ਅੰਦਰ ਲੈ ਜਾਂਦਾ ਹਾਂ। ਉਹ ਮੰਦਰ ਚਲੇ ਜਾਂਦੇ ਹਨ ਤੇ ਮੈਂ ਜਾਂ ਤਾਂ ਨਾਲ ਦੇ ਬਗੀਚੇ ਵਿਚ ਘੁੰਮਦਾ ਰਹਿੰਦਾ ਹਾਂ ਜਾਂ ਸਟਾਲਾਂ 'ਤੇ ਜਾਂ ਫਿਰ ਇੱਕ ਪਾਸੇ ਖੜ੍ਹਾ ਖੜ੍ਹਾ ਅਖਬਾਰ ਜਾਂ ਕੋਈ ਪੱਤ੍ਰਿਕਾ ਪੜ੍ਹਦਾ ਰਹਿੰਦਾ ਹਾਂ। ਉਹ ਅੱਧੇ ਪੌਣੇ ਘੰਟੇ ਬਾਅਦ ਬਾਹਰ ਨਿਰਧਾਰਤ ਥਾਂ ਤੇ ਆ ਖੜ੍ਹੋਂਦੇ ਹਨ ਤੇ ਮੈਂ ਉਨ੍ਹਾਂ ਲੈ ਕੇ ਘਰ ਆ ਜਾਂਦਾ ਹਾਂ।

ਆਂਧਰਾ ਪ੍ਰਦੇਸ਼ ਦੇ ਪ੍ਰਸਿੱਧ ਏਥੀਇਸਟ ਨੇਤਾ ਗੋਰਾ ਗਾਂਧੀ ਜੀ ਦੇ ਨਾਲ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ ਕਰਦੇ ਸਨ, ਪਰ ਦੋਹਾਂ ਦੇ ਵਿਚਾਰਾਂ ਵਿਚ ਰੱਬ, ਪ੍ਰਾਰਥਨਾ ਆਦਿ ਬਾਬਤ ਬਹੁਤ ਅੰਦਰ ਸੀ, ਕਹਿਣਾ ਚਾਹੀਦਾ ਉਨ੍ਹਾਂ ਦੇ ਵਿਚਾਰਾਂ ਵਿਚ ਬਹੁਤ ਵਿਰੋਧ ਸੀ। ਇਸ ਲਈ ਗੋਰਾ ਗਾਂਧੀ ਜੀ ਦੀ ਪ੍ਰਾਰਥਨਾ ਸਭ ਵਿਚ ਨਹੀਂ ਜਾਂਦੇ ਸਨ। ਪਰ ਇਹ ਗਾਂਧੀ ਜੀ ਦੇ ਆਸ਼ਰਮ ਦੀ ਮਰਯਾਦਾ ਦੇ ਉਲਟ ਸੀ ਅਤੇ ਇਸ 'ਤੇ ਕਈ ਕਿੰਤੂ ਉਠਦੇ ਸਨ। ਆਖਰ ਗਾਂਧੀ ਅਤੇ ਗੋਰਾ ਨੇ ਇਸ ਵਿਸ਼ੇ 'ਤੇ ਗੰਭੀਰ ਅਤੇ ਵਿਸਥਾਰ ਸਹਿਤ ਚਰਚਾ ਕੀਤੀ, ਜੋ ਗੋਰਾ ਦੀ ਕਿਤਾਬ An Atheist with Gandhi ਵਿਚ ਦਰਜ ਹੈ। ਇਸ ਚਰਚਾ ਦੇ ਨਤੀਜੇ ਵਜੋਂ ਉਹ ਇਸ ਸਿੱਟੇ ਤੇ ਪੁੱਜੇ ਕਿ ਗੋਰਾ ਪ੍ਰਾਰਥਨਾ ਸਭਾ ਵਿਚੋਂ ਸ਼ਾਮਲ ਤਾਂ ਹੋਣਗੇ ਪਰ ਕਿਸੇ ਰੱਬ ਆਦਿ ਦੀ ਪ੍ਰਾਰਥਨਾ ਨਹੀਂ ਕਰਨਗੇ, ਸਗੋਂ ਜਦੋਂ ਦੂਜੇ ਲੋਕ ਮਨ ਵਿਚ ਜਾਂ ਮੂੰਹੋਂ ਪ੍ਰਾਰਥਨਾ ਕਰ ਰਹੇ ਹੋਣਗੇ, ਗੋਰਾ ਜੀ ਉਦੋਂ ਕਿਸੇ ਤਰਕਸ਼ੀਲ ਵਿਸ਼ੇ ਦੀ ਬਾਬਤ ਸੋਚ ਵਿਚਾਰ ਕਰਨਗੇ ਜਾਂ ਦੇਸ਼ ਦੀਆਂ ਸਮੱਸਿਆਵਾਂ ਦੇ ਹੱਲ ਲਈ ਤਰਕਸ਼ੀਲ ਚਿੰਤਨ ਕਰਨਗੇ।

ਜੇ ਘਰ ਵਿਚ ਹੀ ਧਾਰਮਿਕ ਕਰਮਕਾਂਡ ਹੋ ਰਿਹਾ ਹੈ ਤਾਂ ਅਸੀਂ ਘਟੋ ਘੱਟ ਉਸ ਵਿਚ ਵਧ ਚੜ੍ਹ ਕੇ ਭਾਗ ਨਾ ਲੈਣ ਦਾ ਮਾਰਗ ਚੁਣ ਸਕਦੇ ਹਾਂ।

ਪਰ ਜੇ ਘਰ ਸਾਡਾ ਆਪਣਾ ਹੈ, ਉਸ ਦੇ ਸਿਰਫ ਅਸੀਂ ਪ੍ਰਬੰਧਕ ਹਾਂ ਤਾਂ ਐਸਾ ਕੋਈ ਕੰਮ ਉਥੇ ਹੋਣੋਂ ਰੋਕਣਾ ਸਾਡਾ ਫਰਜ਼ ਬਣ ਜਾਂਦਾ ਹੈ ਜੋ ਤਰਕਸ਼ੀਲਤਾ ਦੇ ਉਲਟ ਹੋਵੇ। ਆਖਰ ਕਿਤੇ ਤਾਂ ਸਾਨੂੰ ਇਹ ਦੱਸਣਾ ਹੀ ਹੋਵੇਗਾ ਕਿ ਅਸੀਂ ਤਰਕਸ਼ੀਲ ਹਾਂ। ਪਰ ਘਰ ਵਿੱਚ ਵੀ ਸੰਭਵ ਹੈ ਕਿ ਪਤਨੀ ਤੁਹਾਡੇ ਨਾਲ ਸਹਿਮਤ ਨਾ ਹੋਵੇ, ਬੱਚੇ ਤੁਹਾਡੇ ਨਾਲ ਸਹਿਮਤ ਨਾ ਹੋਣ। ਪਰ ਉਹਨਾਂ ਨਾਲ ਤਰਕਸ਼ੀਲਤਾ ਬਾਬਤ ਜਾਂ ਤਰਕਸ਼ੀਲ ਵਤੀਰੇ ਨਾਲ ਸੰਵਾਦ ਤਾਂ ਜਾਰੀ ਰੱਖਣਾ ਹੀ ਹੋਵੇਗਾ। ਜਦੋਂ ਉਨ੍ਹਾਂ ਘਰ ਵਿਚ ਜਗਰਾਤਾ ਜਾਂ ਪਾਠ ਰਖਵਾ ਦਿੱਤਾ ਹੋਵੇ ਤਾਂ ਉਸ ਸਮੇਂ ਕੀਤੇ ਵਾਦ ਵਿਵਾਦ ਨਾਲ ਨਾ ਉਨ੍ਹਾਂ ਸਹਿਮਤ ਹੋਣਾ ਹੈ ਤੇ ਨਾ ਹੀ ਉਹ ਸਮਾਂ ਸੰਵਾਦ ਲਈ ਉਚਿਤ ਹੈ। ਫਾਇਰ ਬ੍ਰਿਗੇਡ ਵਾਲੀ ਪਹੁੰਚ ਤਰਕਸ਼ੀਲਤਾ ਨਹੀਂ ਕਿਉਂਕਿ ਇਹ ਮਨੁੱਖੀ ਮਨੋਵਿਗਿਆਨ ਦੇ ਵਿਪਰੀਤ ਹੈ।

ਤਰਕਸ਼ੀਲਤਾ ਨੂੰ ਲਹਿਰ ਬਨਾਉਣ ਦੀ ਲੋੜ ਹੈ ਤੇ ਉਹ ਉਦੋਂ ਹੀ ਬਣ ਸਕਦੀ ਹੈ ਜਦੋਂ ਉਸ ਦਾ ਗ੍ਰਹਿ ਪਰਵੇਸ਼ ਹੋਵੇ ਭਾਵ ਘਰਾਂ ਵਿੱਚ ਲਾਗੂ ਹੋਵੇ। ਤਰਕਸ਼ੀਲਤਾ ਸਭ ਤਰ੍ਹਾਂ ਦੇ ਦਾਅਵਿਆਂ ਦੇ ਬਾਵਜੂਦ ਅਜੇ ਮਰਦ ਪ੍ਰਧਾਨ ਵਰਤਾਰਾ ਹੈ। ਲਗਭਗ ਸਾਰੇ ਤਰਕਸ਼ੀਲ ਸਮਾਗਮਾਂ ਵਿਚ ਮਰਦਾਂ ਦੀ ਹੀ ਬਹੁਗਿਣਤੀ ਹੁੰਦੀ ਹੈ। ਸੈਮੀਨਾਰਾਂ, ਵਿਚਾਰ ਚਰਚਾਵਾਂ ਦੇ ਸਮੇਂ ਹੋਰ ਤਾਂ ਹੋਰ ਬਹੁਤ ਵਾਰ ਤਰਕਸ਼ੀਲ ਇਕਾਈਆਂ ਦੇ ਮੈਂਬਰਾਂ ਤੇ ਅਹੁਦੇਦਾਰਾਂ ਦੀਆਂ ਪਤਨੀਆਂ, ਬੱਚੀਆਂ, ਭੈਣਾਂ ਆਦਿ ਵੀ ਉਪਸਥਿਤ ਨਹੀਂ ਹੁੰਦੀਆਂ। ਇਹੋ ਹਾਲ 'ਮਹਿਲਾ ਦਿਵਸ' ਸਮਾਗਮਾਂ ਦਾ ਹੁੰਦਾ ਹੈ। ਜਿੰਨੇ ਕੁ ਮਰਦ ਉਨ੍ਹਾਂ ਵਿਚ ਪੁੱਜਦੇ ਹਨ, ਉਨ੍ਹਾਂ 'ਚੋਂ ਸ਼ਾਇਦ ਹੀ ਕਿਸੇ ਦੀ ਪਤਨੀ, ਬੇਟੀ ਜਾਂ ਭੈਣ ਉਥੇ ਪੁੱਜਦੀ ਹੈ।

ਜੇ ਤਰਕਸ਼ੀਲਤਾ, ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਅਤੇ ਅਹੁਦੇਦਾਰਾਂ ਦੇ ਘਰਾਂ ਵਿਚ ਪਰਵੇਸ਼ ਨਹੀਂ ਕਰ ਸਕਦੀ ਤਾਂ ਇਹ ਇੱਕ ਲਹਿਰ ਕਿਵੇਂ ਬਣ ਸਕਦੀ ਹੈ ? ਜੇ ਅਸੀਂ ਆਪਣੇ ਪਰਿਵਾਰ ਦੇ ਮੈਂਬਰਾਂ ਪਤਨੀ, ਬੱਚੇ ਆਦਿ ਨੂੰ ਕਾਇਲ ਨਹੀਂ ਕਰ ਸਕਦੇ ਤਾਂ ਸਾਨੂੰ ਆਪਣੀ ਪ੍ਰਤੀਬੱਧਤਾ ਅਤੇ ਪਰਿਪੱਕਤਾ ਬਾਬਤ ਮੁੜ ਵਿਚਾਰ ਕਰਨੀ ਹੋਵੇਗੀ।

ਹਿੰਦੂਤਵ ਦੇ ਫਾਸੀਵਾਦ ਨੂੰ ਠਲ੍ਹ ਪਾਉਣ ਲਈ, ਅੰਧਵਿਸ਼ਵਾਸਾਂ ਨੂੰ ਪੱਠੇ ਪਾਉਣ ਵਾਲੀਆਂ ਸ਼ਕਤੀਆਂ ਦਾ ਮੁਕਾਬਲਾ ਕਰਨ ਲਈ ਅਤੇ ਨਾਗਰਿਕ ਦੇ ਸੰਵਿਧਾਨ ਵਿਚ ਪ੍ਰਤੀਪਾਦਿਤ ਕਰਤੱਵਾਂ ਨੂੰ ਨਿਭਾਉਣ ਲਈ ਜ਼ਰੂਰੀ ਹੈ ਕਿ ਵਿਗਿਆਨਕ ਵਿਚਾਰਧਾਰਾ ਦਾ ਵੱਧ ਤੋਂ ਵੱਧ ਪ੍ਰਚਾਰ ਤੇ ਪ੍ਰਸਾਰ ਕੀਤਾ ਜਾਵੇ ਅਤੇ ਸੁਤੰਤਰ ਚਿੰਤਨ ਦੇ ਹੱਕ ਵਿਚ ਡਟਿਆ ਜਾਵੇ।

ਜਾਤੀਵਾਦ ਵਿਰੋਧੀ ਜੱਥੇਬੰਦੀਆਂ ਨਾਲ ਕਈ ਦਹਾਕੇ ਕੰਮ ਕਰਨ ਉਪਰੰਤ ਮੈਂ ਇਸ ਸਿੱਟੇ ਤੇ ਪੁੱਜਾ ਹਾਂ ਕਿ ਉਨ੍ਹਾਂ ਦੀ ਅਸਫਲਤਾ ਦਾ ਮੁੱਖ ਕਾਰਨ ਇਹੋ ਰਿਹਾ ਹੈ ਕਿ ਸਟੇਜਾਂ ਦੀਆਂ ਗੱਲਾਂ ਘਰਾਂ ਦੇ ਅੰਦਰ ਨਹੀਂ ਪਹੁੰਚ ਸਕੀਆਂ ਤੇ ਜਾਤੀ ਤੋੜਨ ਦੇ ਇੱਕੋ ਇੱਕ ਮੌਕੇ ਵਿਆਹ ਆਦਿ ਦੇ ਸਮੇਂ 'ਤੇ ਉਨ੍ਹਾਂ ਜਥੇਬੰਦੀਆਂ ਦੇ ਮੈਂਬਰ ਅਤੇ ਅਹੁਦੇਦਾਰਾਂ ਨੇ ਇਹ ਕਹਿ ਕੇ ਪੱਲਾ ਝਾੜ ਦਿੱਤਾ ਕਿ ਕੀ ਕਰੀਏ, ਘਰ ਦੀਆਂ ਔਰਤਾਂ ਹੀ ਨਹੀਂ ਮੰਨਦੀਆਂ। ਇਹ ਸੋਹਣੀ ਬਹਾਨੇਬਾਜ਼ੀ ਹੈ। ਸਟੇਜਾਂ 'ਤੇ ਸਮਾਜ ਸੁਧਾਰਕ ਵੀ ਬਣ ਗਏ ਅਤੇ ਆਪਣੀ ਜਾਤ ਬਰਾਦਰੀ ਵਿਚ ਵੀ ਬੀਬੇ ਬਣੇ ਰਹੇ :

*ਸ਼ਾਮ ਕੋ ਖ਼ੂਬ ਪੀ ਲੀ, ਸੁਬਹ ਕੋ ਤੌਬਾ ਕਰਲੀ*
*ਰਿੰਦ ਕੇ ਰਿੰਦ ਹੀ ਰਹੇ, ਹਾਥ ਸੇ ਜੰਨਤ ਵੀ ਨਾ ਗਈ॥*

ਤਰਕਸ਼ੀਲ ਲਹਿਰ ਨੇ ਜਿੱਥੇ ਸਥਾਪਤ ਹੋ ਚੁੱਕੀਆਂ ਅੰਧਵਿਸ਼ਵਾਸ ਪੂਰਨ ਰਵਾਇਤਾਂ, ਕਰਮਕਾਂਡਾਂ ਆਦਿ ਨੂੰ ਹਟਾਉਣਾ ਹੈ, ਉਥੇ ਉਸ ਨੂੰ ਕੁਝ ਬਦਲਵੇਂ ਪ੍ਰਬੰਧ ਵੀ ਮੁਹੱਈਆ ਕਰਨੇ ਹੋਣਗੇ। ਜੇ ਵਿਆਹ ਅਤੇ ਮੌਤ ਦੇ ਸਮੇਂ ਦੇ ਧਾਰਮਿਕ ਅੰਧਵਿਸ਼ਵਾਸਪੂਰਨ ਵਿਧਾਨ ਰੱਦ ਕਰਨੇ ਹਨ ਤਾਂ ਇਸ ਤਰ੍ਹਾਂ ਦੇ ਮੌਕਿਆਂ 'ਤੇ ਖਲਾਅ ਨੂੰ ਕਿਵੇਂ ਭਰਿਆ ਜਾਵੇ, ਇਸ 'ਤੇ ਵੀ ਵਿਚਾਰ ਕਰਨਾ ਹੋਵੇਗਾ। ਜੋ ਵੀ ਬਦਲਵੇਂ ਪ੍ਰੋਗਰਾਮ ਸੁਝਾਏ ਜਾਣ, ਉਹ ਇਸ ਤਰ੍ਹਾਂ ਦੇ ਹੋਣ ਕਿ ਉਹ ਥੋੜ੍ਹੇ ਸਮੇਂ ਬਾਅਦ ਰੂੜੀਵਾਦ ਵਿਚ ਪਰਿਵਰਤਿਤ ਨਾ ਹੋ ਜਾਣ ਤੇ ਤਰਕਸ਼ੀਲਤਾ ਨੂੰ ਉਹ ਧਰਮ ਹੀ ਨਾ ਬਣਾ ਦੇਣ। ਉਨ੍ਹਾਂ ਵਿਚ ਨਾ ਫਜ਼ੂਲ ਖਰਚੀ ਹੋਵੇ, ਨਾ ਦਿਖਾਵਾ ਤੇ ਨਾ ਸਮੇਂ ਦੀ ਬਰਬਾਦੀ।

ਆਧੁਨਿਕ ਪ੍ਰਚਾਰ ਅਤੇ ਵਿਗਿਆਪਨ ਦੇ ਯੁੱਗ ਵਿਚ ਗੈਰ ਤਰਕਸ਼ੀਲ ਵਿਚਾਰਾਂ ਦੇ ਪ੍ਰਚਾਰ ਪ੍ਰਸਾਰ ਲਈ ਜਿੰਨੇ ਸਾਧਨ ਉਪਲੱਬਧ ਹਨ, ਤਰਕਸ਼ੀਲ ਲਹਿਰ ਪਾਸ ਉਸਦੇ ਮੁਕਾਬਲੇ ਬਹੁਤ ਘੱਟ ਸਾਧਨ ਹਨ, ਇੱਕ ਤਰ੍ਹਾਂ ਨਾਲ ਨਾ ਹੋਇਆਂ ਦੇ ਸਾਮਾਨ ਹਨ। ਜਿੱਥੇ ਇਹਨਾਂ ਸਾਧਨਾਂ ਨੂੰ ਹੋਰ ਮਜ਼ਬੂਤ ਅਤੇ ਸਮਰੱਥ ਬਣਾਉਣ ਦੀ ਲੋੜ ਹੈ, ਉਥੇ ਮੌਜੂਦਾ ਸਾਧਨਾਂ ਤੋਂ ਵੱਧ ਤੋਂ ਵੱਧ ਲਾਹਾ ਲੈਣ ਦੀ ਵੀ ਵਿਉਂਤਬੰਦੀ ਕਰਨੀ ਹੋਵੇਗੀ।

ਤਰਕਸ਼ੀਲ ਲਹਿਰ ਨੂੰ ਸ਼ਬਦਾਵਲੀ ਦੇ ਪ੍ਰਯੋਗ 'ਤੇ ਵੀ ਧਿਆਨ ਦੇਣਾ ਹੋਵੇਗਾ। ਜੇ ਸਾਡੀ ਬੋਲਚਾਲ ਤੇ ਲਿਖਤ ਵਿਚ ਵੀ 'ਚੰਗੇ ਭਾਗਾਂ ਨੂੰ', 'ਮੰਦੇ ਭਾਗਾਂ ਨੂੰ', 'ਮੰਦਭਾਗਾ ਦਿਨ', ਜਾਂ 'ਮੰਦਭਾਗੀ ਬੱਸ' ਜਿਹੇ ਵਿਸ਼ੇਸ਼ਣ ਜਾਂ 'ਬਦਕਿਸਮਤੀ ਨਾਲ', 'ਖੁਸ਼ਕਿਸਮਤੀ ਦੀ ਗੱਲ' ਜਿਹੇ ਵਾਕਅੰਸ਼ ਇਸਤੇਮਾਲ ਹੁੰਦੇ ਹਨ ਤਾਂ ਇਹ ਬਹੁਤ ਅਣਸੁਖਾਵੀਂ ਗੱਲ ਹੈ ਜੋ ਸਾਡੀ ਤਰਕਸ਼ੀਲਤਾ ਦੇ ਪੇਤਲੇਪਨ ਵੱਲ ਧਿਆਨ ਖਿੱਚਦੀ ਹੈ।

ਤਰਕਸ਼ੀਲ ਲਹਿਰ ਹਰ ਤਰਕਸ਼ੀਲ ਤੋਂ ਤਰਕਪੂਰਨ ਵਿਹਾਰ, ਕਿਰਦਾਰ ਤੇ ਗੁਫਤਾਰ ਦੀ ਮੰਗ ਕਰਦੀ ਹੈ, ਤਾਂ ਹੀ ਇਕ ਤਰਕਸ਼ੀਲ ਚਰਿੱਤਰ ਦੀ ਉਸਾਰੀ ਹੋ ਸਕਦੀ ਹੈ ਅਤੇ ਤਰਕਸ਼ੀਲਤਾ ਦੀ ਅੱਡਰੀ ਅਤੇ ਨਿੱਗਰ ਪਛਾਣ ਸਥਾਪਤ ਹੋ ਸਕਦੀ ਹੈ। ਇਸ ਲਈ 'ਸ਼ਾਲਾ' ਕਹਿ ਕੇ ਕੰਮ ਨਹੀਂ ਚੱਲ ਸਕਦਾ, ਸਗੋਂ ਇਸ ਲਈ ਸਿਹਤਮੰਦ ਤੇ ਤਰਕਸ਼ੀਲ ਯਤਨ ਦਰਕਾਰ ਹਨ ਅਤੇ ਉਹ ਸਾਨੂੰ ਸਭ ਨੂੰ ਪੂਰੀ ਸੰਜੀਦਗੀ ਨਾਲ ਕਰਨੇ ਹੀ ਹੋਣਗੇ।





# ਬਲੀ ਤੋਂ ਬਚ ਨਿਕਲੇ ਨੌਜਵਾਨ ਦੀ ਗਾਥਾ

*ਵਿਸ਼ੇਸ਼ ਪ੍ਰਤੀਨਿਧ*

ਭਾਵੇਂ ਮਨੁੱਖ ਦੀਆਂ ਪ੍ਰਾਪਤੀਆਂ, ਵਿਗਿਆਨਕ ਖੋਜਾਂ ਤੇ ਲੱਭਤਾਂ ਦਾ ਕੋਈ ਅੰਤ ਨਹੀਂ ਪਰ ਦੂਸਰੇ ਪਾਸੇ ਅਗਿਆਨਤਾ ਦੀ ਦਲਦਲ ਵਿਚ ਫਸੇ ਲੋਕਾਂ ਦੀ ਵੀ ਕਮੀ ਨਹੀਂ ਜਿਹੜੇ ਪੁਰਾਤਨ ਮਿਥਕ ਗ੍ਰੰਥਾਂ ਦੀ ਰੋਸ਼ਨੀ ਵਿਚ ਆਪਣੀਆਂ ਇੱਛਾਵਾਂ ਦੀ ਪੂਰਤੀ ਲਈ ਸਾਧ, ਸਿਆਣਿਆਂ, ਤਾਂਤਰਿਕਾਂ ਤੇ ਅਖੌਤੀ ਬਾਬਿਆਂ ਮਗਰ ਤੁਰੇ ਫਿਰਦੇ ਹਨ। ਹਰ ਪੱਧਰ ਤੇ ਵਿਗਿਆਨ ਦੁਆਰਾ ਦਿੱਤੀਆਂ ਸੁਖ ਸਹੂਲਤਾਂ ਮਾਨਣ ਦੇ ਬਾਵਜੂਦ ਅਜਿਹੇ ਲਾਈਲੱਗ ਲੋਕ ਅੰਧਵਿਸ਼ਵਾਸਾਂ ਦਾ ਖੱਟਿਆ ਖਾਣ ਵਾਲੇ ਚਲਾਕ ਲੋਕਾਂ ਦੀ ਸ਼ਰਨ ਵਿਚ ਵੀ ਰਹਿੰਦੇ ਹਨ। ਉਹ ਆਪਣੀ ਇੱਛਾ ਦੀ ਪੂਰਤੀ ਲਈ ਅਗਲੇ ਦੀ ਜਾਨ ਲੈਣ ਤੋਂ ਵੀ ਗੁਰੇਜ਼ ਨਹੀਂ ਕਰਦੇ। ਮਨੁੱਖ ਦੀ ਇੱਛਾ ਪੂਰਤੀ ਦੀ ਹਵਸ, ਅਗਿਆਨਤਾ ਦੀ ਹੱਦ ਤੇ ਬਿਮਾਰ ਮਾਨਸਿਕਤਾ ਦਾ ਪ੍ਰਗਟਾਵਾ ਕਰਦੀ ਇਕ ਨੌਜਵਾਨ ਦੀ ਬਲੀ ਲੈਣ ਦੀ ਕੋਸ਼ਿਸ਼ ਵਾਲੀ ਅਫਸੋਸਨਾਕ ਘਟਨਾ ਜ਼ਿਲਾ ਮੁਕਤਸਰ ਦੇ ਲੰਬੀ ਬਲਾਕ 'ਚ ਪਿੰਡ ਫੁੱਲੂ ਖੇੜਾ ਵਿਖੇ ਵਾਪਰੀ।

ਜਦੋਂ ਵਰਕਿੰਗ ਜਰਨਲਿਸਟ ਐਸੋਸੀਏਸ਼ਨ ਦੇ ਪ੍ਰਧਾਨ ਸਤੀਸ਼ ਗੋਇਲ ਦੀ ਅਗਵਾਈ ਵਿੱਚ ਪੱਤਰਕਾਰਾਂ ਅਤੇ ਤਰਕਸ਼ੀਲਾਂ ਦੀ ਟੀਮ ਪਿੰਡ ਫੁੱਲੂ ਖੇੜਾ ਵਿਖੇ ਸਬੰਧਤ ਘਰ ਪਹੁੰਚੀ ਤਾਂ ਘਰ ਵਿਚ ਡਰ ਤੇ ਭੈਅ ਦਾ ਮਾਹੌਲ ਸੀ। ਤਾਂਤਰਿਕ ਦੇ ਚੁੰਗਲ ਚੋਂ ਬਚ ਕੇ ਨਿਕਲਿਆ 21 ਸਾਲਾਂ ਨੌਜਵਾਨ ਚੜ੍ਹਤ ਸਿੰਘ ਤੇ ਉਸਦੇ ਪਰਿਵਾਰ ਮੈਂਬਰ ਨਿਰਾਸ਼ਾ ਦੇ ਆਲਮ 'ਚ ਬੈਠੇ ਸਨ। ਨੌਜਵਾਨ ਦੇ ਖੱਬੇ ਹੱਥ ਦਾ ਅੰਗੂਠਾ ਤੇ ਪਹਿਲੀ ਉਂਗਲ ਕੱਟੀ ਹੋਈ ਸੀ। ਉਸਦੇ ਸਿਰ, ਬਾਂਹ ਤੇ ਢੂਈ ਉੱਪਰ ਗੰਭੀਰ ਸੱਟਾਂ ਦੇ ਨਿਸ਼ਾਨ ਸਾਫ ਨਜ਼ਰ ਆ ਰਹੇ ਸਨ। ਪੁੱਛਣ ਤੇ ਉਸ ਨੌਜਵਾਨ ਨੇ ਆਪਣੇ ਨਾਲ ਵਾਪਰੀ ਘਟਨਾ ਬਿਆਨ ਕਰਨੀ ਸ਼ੁਰੂ ਕੀਤੀ, "ਮੇਰਾ ਨਾਮ ਚੜ੍ਹਤ ਸਿੰਘ ਐ ਜੀ, ਮੈਂ ਮਜ਼ਦੂਰੀ ਕਰਦਾਂ, ਨਸ਼ੇ ਪੱਤੇ ਦੇ ਮੈਂ ਕਦੀ ਨੇੜ ਦੀ ਨਹੀਂ ਲੰਘਿਆ। 22 ਜੁਲਾਈ ਨੂੰ ਸਾਡੇ ਨਾਲ ਲਗਦੇ ਪਿੰਡ ਜਗਰਾਤਾ ਸੀ। ਸਾਡੇ ਪਿੰਡ ਦਾ ਚੇਲਾ ਗੁਰਜੰਟ ਸਿੰਘ ਜਿਹੜਾ ਕਿ ਧਾਗੇ ਤਵੀਤ ਦੇਣ ਤੇ ਟੂਣੇ ਟਾਮਣ ਕਰਨ ਦਾ ਧੰਦਾ ਕਰਦਾ ਹੈ। ਉਹ ਆਪਣੇ ਨਾਲ ਪਿੰਡ ਦੇ ਤਿੰਨ ਹੋਰ ਨੌਜਵਾਨਾਂ ਨੂੰ ਨਾਲ ਲੈ ਕੇ ਆਇਆ। ਉਹ ਰਾਤ ਦੇ ਅੱਠ ਕੁ ਵਜੇ ਆਏ ਤੇ ਮੈਨੂੰ ਆ ਕੇ ਕਹਿਣ ਲੱਗੇ, 'ਆਪਾਂ ਜਗਰਾਤਾ ਵੇਖਣ ਚੱਲਣਾ ਹੈ।' ਮੈਂ ਝੱਟ ਤਿਆਰ ਹੋ ਗਿਆ। ਉਨ੍ਹਾਂ ਦੀ ਕੀ ਸਕੀਮ ਸੀ, ਮੈਨੂੰ ਭਿਣਕ ਤੱਕ ਨਹੀਂ ਸੀ। ਉਹ ਚਾਰੇ ਜਣੇ ਮੈਨੂੰ ਨਾਲ ਲੈ ਪਿੰਡੋਂ ਬਾਹਰਵਾਰ ਖੇਤਾਂ ਨੂੰ ਚੱਲ ਪਏ। ਸੇਮ ਨਾਲੇ ਕੋਲ ਜਾ ਕੇ ਮੈਂ ਹਾਜਤ ਲਈ ਚਲਾ ਗਿਆ। ਮਗਰੋਂ ਉਨ੍ਹਾਂ ਆਪਣੀ ਮਿਥੀ ਸਕੀਮ ਅਨੁਸਾਰ ਮੈਨੂੰ ਮਾਰਨ ਦੀ ਤਿਆਰੀ ਕਰ ਲਈ। ਜਦ ਮੈਂ ਵਾਪਸ ਆ ਕੇ ਹੱਥ ਧੋਣ ਲੱਗਾ ਤਾਂ ਤਿੰਨ ਜਣਿਆਂ ਨੇ ਆਪਣੇ ਨਾਲ ਹਥਿਆਰਾਂ ਨਾਲ ਮੈਨੂੰ ਮਾਰਨਾ ਸ਼ੁਰੂ ਕਰ ਦਿੱਤਾ। ਇੱਕ ਕੋਲ ਗੰਡਾਸਾ ਸੀ, ਦੂਸਰੇ ਕੋਲ ਟਕੂਆ ਤੇ ਤੀਸਰੇ ਕੋਲ ਕਿਰਪਾਨ ਸੀ। ਮੈਂ ਕਿਸੇ ਤਰ੍ਹਾਂ ਉੱਠਿਆ ਤੇ ਉਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ। ਮੈਂ ਉਨ੍ਹਾ ਨੂੰ ਇਹ ਵੀ ਆਖਿਆ ਕਿ ਤੁਸੀਂ ਮੇਰੇ ਨਾਲ ਕਿਹੜੀ ਦੁਸ਼ਮਣੀ ਕੱਢ ਰਹੇ ਹੋ। ਥੋੜ੍ਹੀ ਦੂਰ ਖੜਾ ਚੇਲਾ ਤਿੰਨਾਂ ਨੂੰ ਇਹ ਆਖ ਕੇ ਹੱਲਾਸ਼ੇਰੀ ਦੇ ਰਿਹਾ ਸੀ ਆਖੇ, 'ਅੱਜ ਸੁੱਕਾ ਬਚ ਕੇ ਨਹੀਂ ਜਾਣ ਦੇਣਾ, ਮਸਾਂ ਸ਼ਿਕਾਰ ਹੱਥ ਆਇਆ ਹੈ।' ਮੈਂ ਆਪਣੀ ਜਾਨ ਬਚਾਉਣ ਲਈ ਉਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ। ਇਸੇ ਦੌਰਾਨ ਮੇਰਾ ਖੱਬੇ ਹੱਥ ਦਾ ਅੰਗੂਠਾ ਤੇ ਉਂਗਲ ਕੱਟੇ ਗਏ। ਉਨ੍ਹਾਂ ਮੈਨੂੰ ਗੰਭੀਰ ਰੂਪ 'ਚ ਜ਼ਖ਼ਮੀ ਕਰ ਦਿੱਤਾ। ਮੇਰੇ ਕੱਪੜੇ ਲਹੂ ਨਾਲ ਲੱਥ ਪੱਥ ਹੋ ਗਏ। ਇਸ ਹਾਲਤ 'ਚ ਨਸ਼ੇ ਵਿਚ ਤਿੰਨ ਨੌਜਵਾਨਾਂ ਨੇ ਮੈਨੂੰ ਕਾਬੂ ਕਰਕੇ ਪੁਲੀ ਤੇ ਪਾਇਆ। ਮੇਰੀ ਬਲੀ ਲੈਣ ਦੀ ਮਨਸ਼ਾ ਨਾਲ ਮੇਰਾ ਸਿਰ ਧੜ ਨਾਲੋਂ ਅਲੱਗ ਕਰਨ ਹੀ ਲੱਗੇ ਸਨ ਕਿ ਅਚਾਨਕ ਉਸ ਰਸਤਿਓਂ ਜਾਣ ਵਾਲੀ ਜੀਪ ਦੀਆਂ ਲਾਈਟਾਂ ਵੇਖ ਕੇ ਉਹ ਮੈਨੂੰ ਛੱਡ ਕੇ ਪਾਸੇ ਲੁਕ ਗਏ। ਮੈਂ ਆਪਣੀ ਜਾਨ ਬਚਾਉਣ ਦੇ ਆਖਰੀ ਹੱਲੇ ਵਜੋਂ ਉੱਥੋਂ ਜਿਵੇਂ ਕਿਵੇਂ ਉੱਠ ਕੇ ਦੌੜ ਪਿਆ। ਉਨ੍ਹਾਂ ਕੁਝ ਵਾਟ ਮੇਰਾ ਪਿੱਛਾ ਕੀਤਾ ਪਰ ਏਨੇ ਨੂੰ ਮੈਂ ਪਿੰਡ ਦੀ ਜੂਹ 'ਚ ਆ ਗਿਆ ਸਾਂ। ਫਿਰ ਉਹ ਵਾਪਸ ਮੁੜ ਗਏ ਤੇ ਮੈਨੂੰ ਡਿਗਦਾ ਢਹਿੰਦਾ ਪਿੰਡ ਦੇ ਬਾਹਰਵਾਰ ਡੇਰੇ 'ਚ ਆ ਕੇ ਚੌਫ਼ਾਲ ਡਿਗ ਪਿਆ। ਇਸ ਤੋਂ ਅੱਗੇ ਮੈਨੂੰ ਕੁਸ਼ ਨਹੀਂ ਪਤਾ ਮੇਰੇ ਨਾਲ ਕੀ ਵਾਪਰਿਆ ਤੇ ਮੈਨੂੰ ਕਿੱਥੇ ਲੈ ਕੇ ਗਏ।"

ਨੌਜਵਾਨ ਇਹ ਆਖ ਕੇ ਚੁੱਪ ਕਰ ਗਿਆ।

ਸਾਡੇ ਪੁੱਛਣ ਤੇ ਉਸਦੇ ਨਾਲ ਬੈਠੇ ਬਾਪ ਬਲਵੰਤ ਸਿੰਘ ਨੇ ਭਰੇ ਮਨ ਨਾਲ ਅਗਲੀ ਗਾਥਾ ਬਿਆਨ ਕੀਤੀ।

"ਜਦ ਮੇਰਾ ਮੁੰਡਾ ਖ਼ੂਨ ਨਾਲ ਲਥਪੱਥ ਹੋਇਆ ਡੇਰੇ ਦੀ ਥੜ੍ਹੀ 'ਤੇ ਆ ਡਿੱਗਾ ਉੱਥੇ ਖੜੇ ਬੰਦਿਆਂ ਨੇ ਆ ਕੇ ਵੇਖਿਆ ਤਾਂ ਇਹ ਬੇਹੋਸ਼ ਪਿਆ ਸੀ। ਉਹ ਇਹਨੂੰ ਚੁੱਕ ਕੇ ਘਰ ਛੱਡ ਗਏ। ਸਾਡੇ ਘਰੇ ਲੋਕਾਂ ਦਾ 'ਕੱਠ ਵੱਜ ਗਿਆ। ਇਹਦੀ ਹਾਲਤ ਵੇਖ ਕੇ ਮੈਥੋਂ ਤਾਂ ਖੜਾ ਨੀਂ ਸੀ ਜਾਂਦਾ। ਇੱਕ ਮੁੰਡਾ ਕਾਰ ਲੈ ਕੇ ਆਇਆ ਤੇ ਅਸੀਂ ਚੜ੍ਹਤੇ ਨੂੰ ਮਲੋਟ ਦੇ ਸਰਕਾਰੀ ਹਸਪਤਾਲ ਲੈ ਗਏ। ਕਾਰ ਦੀ ਪਿਛਲੀ ਸੀਟ ਵੀ ਇਹਦੇ ਖ਼ੂਨ ਨਾਲ ਗੜੁੱਚ ਹੋ ਗਈ। ਇਹਦਾ ਕੋਈ 'ਲਾਜ ਕਰਨ ਦੀ ਬਜਾਏ ਹਾਜ਼ਰ ਡਾਕਟਰ ਇਹਦੀ ਹਾਲਤ ਵੇਖ ਕੇ ਕਹਿਣ ਲੱਗਾ, 'ਬਾਬਾ, ਤੁਹਾਡਾ ਪਿੰਡ ਲੰਬੀ ਥਾਣੇ ਵਿਚ ਪੈਂਦਾ ਹੈ। ਅਸੀਂ ਇੱਥੇ ਇਹਦਾ 'ਲਾਜ ਨਹੀਂ ਕਰ ਸਕਦੇ ਨਾਲੇ ਇਹ ਪੁਲਿਸ ਕੇਸ ਹੈ।' ਅਸੀਂ ਡਾਕਟਰ ਦੀਆਂ ਬਹੁਤ ਮਿੰਨਤਾਂ ਕੀਤੀਆਂ ਕਿ ਇਹਨੂੰ ਕੋਈ ਮਾੜੀ ਮੋਟ ਦਵਾਈ, ਪੱਟੀ ਜਾਂ ਟੀਕਾ ਤਾਂ ਲਗਾ ਦੇਵੇ ਜਿਸ ਨਾਲ ਵਹਿੰਦਾ ਖ਼ੂਨ ਤਾਂ ਬੰਦ ਹੋਵੇ ਪਰ ਡਾਕਟਰ ਨੇ ਸਾਡੀ ਇੱਕ ਨਾ ਸੁਣੀ ਤੇ ਅਸੀਂ ਖ਼ੂਨ ਨਾਲ ਲੱਥ ਪੱਥ ਚੜ੍ਹਤੇ ਨੂੰ ਚੁੱਕ ਕੇ ਮੁੜ ਕਾਰ ਵਿਚ ਪਾਇਆ। ਲੰਬੀ ਸਰਕਾਰੀ ਹਸਪਤਾਲ 'ਚ ਆਏ। ਉਹਨਾਂ ਇਲਾਜ ਸ਼ੁਰੂ ਕੀਤਾ। ਤੁਹਾਨੂੰ ਪਤੈ, ਇੱਥੇ ਸਾਡੇ ਵਰਗੇ ਗਰੀਬਾਂ ਦੀ ਕੌਣ ਪਰਵਾਹ ਕਰਦੈ ਸਾਥੋਂ ਸੇਵਾ ਪਾਣੀ ਲੈ ਕੇ ਵੀ ਡਾਕਟਰਾਂ ਨੇ ਟਾਂਕੇ ਬੜੀ ਬੇਦਰਦੀ ਤੇ ਪਸ਼ੂਆਂ ਵਾਂਗ ਲਗਾਏ ਨਾਲੇ ਕੇਸ ਵੀ ਲੜਾਈ ਝਗੜੇ ਦਾ ਹੀ ਬਣਾਇਆ ਜਦਕਿ ਉਹ ਇਹਨੂੰ ਮਾਰ ਦੇਣ ਲੱਗੇ ਸਨ। ਕੁਦਰਤੀ ਜੇਕਰ ਜੀਪ ਨਾ ਆਉਂਦੀ ਤੇ ਇਹ ਉੱਥੋਂ ਨਾ ਦੌੜਦਾ। ਅਸੀਂ ਆਪਣੇ ਰਿਸ਼ਤੇਦਾਰਾਂ ਤੇ ਹੋਰ ਹਮਦਰਦਾਂ ਦੀ ਮੱਦਦ ਨਾਲ ਚਾਲੀ ਪੰਜਾਹ ਹਜ਼ਾਰ ਰੁਪਿਆਂ ਫੜ੍ਹ ਦੜ ਕੇ ਇਹਦਾ ਇਲਾਜ ਕਰਵਾਇਆ ਹੈ ਪੂਰੇ ਦੋ ਮਹੀਨੇ ਬੀਤਣ ਉਪਰੰਤ

*ਬਾਕੀ ਸਫਾ 27 'ਤੇ*

*ਵਿਸ਼ੇਸ ਰਿਪੋਰਟ-2*

# ਉੜੀਸਾ ਦੇ ਤਾਂਤਰਿਕ ਨੇ ਤਰਕਸ਼ੀਲਾਂ ਸਾਹਮਣੇ ਹੱਥ ਖੜ੍ਹੇ ਕੀਤੇ

*ਸੁਖਦੇਵ ਫਗਵਾੜਾ*

ਭਾਵੇਂ ਸਾਡੇ ਦੇਸ਼ ਦੇ ਨੇਤਾਵਾਂ ਨੇ ਇੱਕੀਵੀਂ ਸਦੀ ਨੂੰ ਵਿਗਿਆਨ ਦੀ ਸਦੀ ਐਲਾਨਿਆ ਹੋਇਆ ਹੈ। ਪਰ ਇੰਨਾਂ ਨੇਤਾਵਾਂ ਵੱਲੋਂ ਇਸ ਸਦੀ ਨੂੰ ਵਿਗਿਆਨਕ ਬਣਾਉਣ ਲਈ ਕੋਈ ਵੀ ਗਿਣਨਯੋਗ ਕਦਮ ਨਹੀਂ ਪੁੱਟਿਆ। ਉਲਟਾ ਗੈਰ ਵਿਗਿਆਨਕ ਅਤੇ ਅੰਧਵਿਸ਼ਵਾਸੀ ਪ੍ਰਚਾਰ ਕਰਨ ਵਾਲੇ ਪ੍ਰਜੀਵੀ ਸੰਤਾਂ, ਸਿਆਣਿਆਂ ਨੂੰ ਥਾਪੜਾ ਹੀ ਦਿੱਤਾ ਹੈ। ਭਲਾ ਉਸ ਦੇਸ਼ ਵਿਚ ਜਿਥੇ ਦੇਸ਼ ਦੇ ਹਾਕਮਾਂ ਵਿਚ ਭੋਰਾ ਭਰ ਵੀ ਇਮਾਨਦਾਰੀ ਦਾ ਅੰਸ਼ ਨਾ ਹੋਵੇ, ਉਸ ਦੇਸ਼ ਦੀ ਅਤੇ ਦੇਸ਼ ਦੇ ਲੋਕਾਂ ਦੀ ਤਰੱਕੀ ਦੀ ਆਸ ਕਿਵੇਂ ਰੱਖੀ ਜਾ ਸਕਦੀ ਹੈ ? ਸਧਾਰਨ ਲੋਕਾਂ ਨੂੰ ਤਾਂ ਜਿਹੋ ਜਿਹੀ ਅਗਵਾਈ ਮਿਲ ਜਾਵੇਗੀ, ਉਹ ਉਸ ਰਾਹ 'ਤੇ ਚੱਲਣ ਦੇ ਹੀ ਆਦੀ ਹੋ ਜਾਣਗੇ। ਜੇਕਰ ਅਗਵਾਈ ਵਿਗਿਆਨਕ ਵਿਚਾਰਧਾਰਾ ਦੀ ਹੈ ਤਾਂ ਜ਼ਿੰਦਗੀ ਦੀ ਬੇਹਤਰੀ ਦੇ ਸਵਾਲ ਤਰਕ ਦੀ ਕਸਵੱਟੀ ਨਾਲ ਹੱਲ ਕਰ ਲੈਣਗੇ। ਪਰ ਜੇਕਰ ਅਗਵਾਈ ਵਹਿਮਪ੍ਰਸਤੀ ਵਾਲੇ ਲੋਕਾਂ ਵੱਲੋਂ ਦਿੱਤੀ ਜਾਵੇਗੀ ਤਾਂ ਲੋਕ ਆਪਣੀਆਂ ਮੁਸੀਬਤਾਂ ਤੇ ਦੁੱਖਾਂ ਲਈ ਕਿਸਮਤ ਨੂੰ ਕੋਸਦੇ ਮਰ ਜਾਣਗੇ। ਹੁਣ ਜਦੋਂ ਸਾਡੇ ਲੋਕਾਂ ਦਾ ਖਾਸ ਕਰਕੇ ਆਪਣੇ ਆਪ ਨੂੰ ਪ੍ਰੋੜ ਪੜ੍ਹੇ ਲਿਖੇ ਅਖਵਾਉਂਦੇ ਵਿਅਕਤੀਆਂ ਦਾ ਸੋਚਣ ਢੰਗ ਗੈਰਵਿਗਿਆਨਕ ਤੇ ਵਹਿਮੀ ਬਣ ਚੁੱਕਾ ਹੈ ਤਾਂ ਜਾਹਰ ਹੈ ਕਿ ਇਸ ਲਈ ਦੇਸ਼ ਦੇ ਹਾਕਮਾਂ ਦੀ ਗਿਣੀ ਮਿਥੀ ਸਾਜਿਸ਼ ਹੈ ਲੋਕਾਂ ਨੂੰ ਅੰਧਵਿਸ਼ਵਾਸ ਦੀ ਭੱਠੀ ਵਿਚ ਝੋਕਣਾ ਹੈ। ਲੋਕਾਂ ਦੀ ਅਜਿਹੀ ਵਹਿਮੀ ਸੋਚ ਨਾਲ ਗੈਬੀ ਸ਼ਕਤੀਆਂ ਦੇ ਦਾਅਵੇਦਾਰਾਂ ਅਤੇ ਹੁਕਮਰਾਨਾਂ ਦਾ ਸਾਂਝਾਂ ਮੁਫਾਦ ਜੁੜਿਆ ਹੋਇਆ ਹੈ। ਉਹ ਹੈ ਲੋਕਾਂ ਨੂੰ ਨਿਜਵਾਦੀ ਬਣਾਉਣਾ ਅਤੇ ਸਬਰ ਸੰਤੋਖ ਨਾਲ, ਤੇਰਾ ਭਾਣਾ ਮਿੱਠਾ ਲੱਗੇ ਵਾਲੀ ਭਾਵਨਾ ਨਾਲ ਜੀਵਨ ਬਸਰ ਕਰਨ ਦੇ ਰਾਹ ਪਾਉਣਾ।

ਦੂਜੇ ਪਾਸੇ ਲੋਕਾਂ ਦੀ ਅੰਧਵਿਸ਼ਵਾਸੀ ਸੋਚ ਦਾ ਨਜਾਇਜ਼ ਫਾਇਦਾ ਉਠਾਉਣ ਲਈ ਤਾਂਤਰਿਕਾਂ ਵਲੋਂ ਲੋਕਾਂ ਦੀਆਂ ਮੁਸ਼ਕਿਲਾਂ ਦੇ ਕਥਿਤ ਫੌਰੀ ਹੱਲ ਲਈ ਅਖਬਾਰਾਂ ਵਿਚ ਵਿਸ਼ੇਸ਼ ਕਰਕੇ ਇਸ਼ਤਿਹਾਰ ਛਪਵਾਏ ਜਾ ਰਹੇ ਹਨ, ਕੇਬਲ ਟੀ.ਵੀ. ਤੇ ਤਾਂਤਰਿਕਾਂ ਵਲੋਂ ਸ਼ਰਤੀਆਂ ਇਲਾਜ, 72 ਘੰਟਿਆਂ ਵਿਚ ਸਮੱਸਿਆ ਦਾ ਹੱਲ, ਕਾਲੇ ਇਲਮ ਨਾਲ ਇਲਾਜ, ਸਾਡੇ ਕੀਤੇ ਦੀ ਕੋਈ ਕਾਟ ਨਹੀਂ ਦੇ ਇਸ਼ਤਿਹਾਰਾਂ ਰਾਹੀਂ ਸ਼ਰੇਆਮ ਗੁੰਮਰਾਹ ਕੀਤਾ ਜਾ ਰਿਹਾ ਹੈ। ਇਸ ਗੁੰਮਰਾਹਕੁੰਨ ਪ੍ਰਚਾਰ ਨੂੰ ਰੋਕ ਪਾਉਣ ਲਈ ਸਿਆਸੀ ਨੇਤਾਵਾਂ ਨੇ ਤਾਂ ਕੀ ਲੋਕਾਂ ਦੇ ਹੱਕ ਵਿਚ ਖੜਨਾ ਸੀ, ਤਹਿਸੀਲ ਜਾਂ ਜ਼ਿਲਾ ਪੱਧਰ ਦੇ ਆਈ. ਏ. ਐਸ. ਜਾਂ ਪੀ. ਸੀ. ਐਸ. ਅਧਿਕਾਰੀ ਵੀ ; ਜਿੰਨਾਂ ਬਾਰੇ ਸਾਡੇ ਸਮਾਜ ਨੂੰ ਭਰਮ ਹੈ ਕਿ ਇਹ ਤਾਂ ਵਿਗਿਆਨਕ ਸੋਚ ਵਾਲੇ ਵਿਅਕਤੀ ਹੁੰਦੇ ਹਨ, ਇੰਨ੍ਹਾਂ ਤਾਂਤਰਿਕਾਂ ਦੇ ਖਿਲਾਫ ਕਦਮ ਚੁੱਕਣ ਤੋਂ ਕੰਨੀ ਕਤਰਾ ਰਹੇ ਹਨ। ਜਦੋਂ ਕਿ ਇੰਨਾਂ ਅਧਿਕਾਰੀਆਂ ਕੋਲ ਅਜਿਹਾ ਕਰਨ ਲਈ ਅਣਗਿਣਤ ਸ਼ਕਤੀਆਂ ਹਨ। ਇੰਨਾਂ ਤਾਂਤਰਿਕਾਂ ਵਲੋਂ ਲਾਚਾਰ ਲੋਕਾਂ ਨੂੰ ਗੁੰਮਰਾਹਕੁੰਨ ਪ੍ਰਚਾਰ ਰਾਹੀਂ, ਔਲਾਦ ਪ੍ਰਾਪਤੀ ਦੇ ਝੂਠੇ ਲਾਰਿਆਂ ਰਾਹੀਂ, ਕਿਸੇ ਹੋਰ ਦੇ ਬੱਚਿਆਂ ਦੀਆਂ ਬਲੀਆਂ ਚੜ੍ਹਾਉਣਾ ਨਿਤ ਦੀਆਂ ਖਬਰਾਂ ਬਣਗੀਆਂ ਹਨ। ਤਾਂਤਰਿਕਾਂ ਦੇ ਅੰਧਵਿਸ਼ਵਾਸੀ ਪ੍ਰਚਾਰ ਦਾ ਲੋਕਾਂ ਦੇ ਜੀਵਨ 'ਤੇ ਐਨਾ ਘਟੀਆ ਪ੍ਰਭਾਵ ਪੈ ਰਿਹਾ ਹੈ ਕਿ ਲੋਕ ਕਿਸੇ ਦੀ ਮੌਤ ਹੋ ਜਾਣ ਤੋਂ ਬਾਅਦ ਵੀ ਉਸ ਵਿਚ ਦੁਬਾਰਾ ਜਾਨ ਪਾਉਣ ਦੀ ਤਾਂਤਰਿਕਾਂ ਦੀ ਝੂਠੀ ਆਸ ਤੇ ਅਮਲ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦੇ।

ਅਜਿਹੀ ਹੀ ਇਕ ਚਰਚਿਤ ਘਟਨਾ ਫਗਵਾੜਾ ਦੇ ਸੰਤੋਖਪੁਰਾ ਮੁਹੱਲੇ ਵਿਚ ਇਕ ਸੰਜੀਵ ਪਾਂਡੇ ਨਾਂ ਦੇ ਨੌਜੁਆਨ ਨਾਲ ਵਾਪਰੀ। ਸੰਜੀਵ ਪਿਛਲੇ 20 ਸਾਲ ਤੋਂ ਇਥੇ ਕੰਮ ਕਰਨ ਬਿਹਾਰ ਤੋਂ ਆਇਆ ਸੀ। ਸਮਾਜ ਦੀ ਗਲਤ ਸੁਸਾਇਟੀ ਰਾਹੀਂ ਉਹ ਨਸ਼ਿਆਂ ਦਾ ਆਦੀ ਹੋ ਗਿਆ। ਉਹ ਵਿਆਹਿਆ ਹੋਇਆ ਸੀ ਅਤੇ ਉਸਦੇ ਤਿੰਨ ਛੋਟੇ ਛੋਟੇ ਬੱਚੇ ਵੀ ਸਨ। ਸੰਜੀਵ ਲਕੜੀ ਦੇ ਆਰੇ ਤੇ ਕੰਮ ਕਰਦਾ ਸੀ ਪਰ ਇਸ ਦੀ ਸੀਮਤ ਕਮਾਈ ਨਾਲ ਉਸ ਦੇ ਨਸ਼ਿਆਂ ਦੀ ਧੱਤ ਪੂਰੀ ਨਹੀਂ ਹੋ ਰਹੀ ਸੀ। ਛੋਟੇ ਹੁੰਦੇ ਦਾ ਇਸਦਾ ਸ਼ੌਕ ਸੱਪ ਫੜਨਾ ਸੀ। ਆਪਣੇ ਇਸ ਸ਼ੌਕ ਨੂੰ ਇਸ ਨੇ ਨਸ਼ਾ ਪ੍ਰਾਪਤੀ ਦਾ ਸਾਧਨ ਬਣਾ ਲਿਆ। ਹੁਣ ਉਹ ਕਿਸੇ ਦੇ ਘਰੋਂ ਸੱਪ ਫੜਨ ਦਾ 150 ਰੁਪਏ ਲੈਂਦਾ ਸੀ। ਉਸਦੇ ਗੁਆਂਢੀਆਂ ਦੇ ਘਰ 30 ਸਤੰਬਰ ਨੂੰ ਸੱਪ ਵੜ ਗਿਆ। ਸੰਜੀਵ ਇਹ ਸੱਪ ਪੈਸਿਆਂ ਦੇ ਲਾਲਚ ਵਿਚ ਫੜ ਲਿਆਇਆ। ਉਸਨੂੰ ਕੀ ਪਤਾ ਸੀ ਕਿ ਇਹ ਸੱਪ ਐਨਾ ਜ਼ਹਿਰੀਲਾ ਹੋਵੇਗਾ। ਜਿਉਂ ਹੀ ਉਸਦਾ ਹੱਥ ਢਿੱਲਾ ਹੋਇਆ ਸੱਪ ਨੇ ਉਸਦੀ ਉਂਗਲੀ 'ਤੇ ਡੰਗ ਮਾਰਿਆ। ਉਸ ਨੇ ਸੱਪ ਛੱਡ ਦਿੱਤਾ। ਜਦੋਂ ਇਕ ਘੰਟੇ ਬਾਅਦ ਉਸਦਾ ਨਸ਼ਾ ਘਟਿਆ ਤਾਂ ਉਸਨੂੰ ਮਹਿਸੂਸ ਹੋਇਆ ਕਿ ਉਸਦੀ ਜਬਾਨ ਜਹਿਰ ਚੜ੍ਹਨ ਨਾਲ ਬੰਦ ਹੋ ਰਹੀ ਹੈ ਤਾਂ ਉਹ ਸਰਕਾਰੀ ਹਸਪਤਾਲ ਵੱਲ ਦੌੜਿਆ। ਪਰ ਉਥੇ ਵੀ ਉਸਦੇ ਪ੍ਰੀਵਾਰ ਦੇ ਮੈਂਬਰਾਂ ਅਨੁਸਾਰ ਸਮੇਂ ਸਿਰ ਇਲਾਜ ਨਾ ਹੋਣ ਕਾਰਨ ਉਸਦੀ ਮੌਤ ਹੋ ਗਈ। ਜਿਉਂ ਹੀ ਇਸ ਮੌਤ ਦੀ ਖਬਰ ਤਾਂਤਰਿਕਾਂ ਕੋਲ ਪੁੱਜੀ ਉਹ ਬਿਨਾਂ ਬੁਲਾਏ ਹੀ ਧੜਾ ਧੜ ਆ ਕੇ ਆਪਣੇ ਆਪਣੇ ਮੰਤਰ ਪੜ੍ਹਨ ਲੱਗੇ। ਇਹ ਸਿਲਸਿਲਾ ਲਗਾਤਾਰ ਤਿੰਨ ਦਿਨ ਚਲਦਾ ਰਿਹਾ। ਸਾਰੇ ਤਾਂਤਰਿਕਾਂ ਅਤੇ ਸੱਪਾਂ ਦੇ ਮੰਤਰਾਂ ਵਾਲੇ ਮਾਹਰਾਂ ਦਾ ਦਾਅਵਾ ਸੀ ਕਿ ਅਸੀਂ ਇਸ ਨੂੰ ਜਿਉਂਦਾ ਕਰ ਦੇਵਾਂਗੇ। ਪਰ ਅਜਿਹਾ ਨਾ ਹੀ ਸੰਭਵ ਸੀ ਅਤੇ ਨਾ ਹੀ ਹੋ ਸਕਿਆ। ਇਸ ਸਮੇਂ ਦੌਰਾਨ ਮੌਤ ਦੇ ਚੌਥੇ ਦਿਨ ਤਰਕਸ਼ੀਲ ਸੁਸਾਇਟੀ ਕੋਲ ਅਜਿਹੇ ਆਡੰਬਰ ਦੀ ਖਬਰ ਪੁਜੀ। ਤਰਕਸ਼ੀਲ ਆਗੂਆਂ ਨੇ ਪ੍ਰੀਵਾਰ ਦੇ ਮੈਂਬਰਾਂ ਕੋਲ ਜਾ ਕੇ ਨੌਜਵਾਨ ਦੀ ਬੇਵਕਤੀ ਮੌਤ ਦਾ ਅਫਸੋਸ ਪ੍ਰਗਟ ਕੀਤਾ। ਉਸ ਤੋਂ ਬਾਅਦ ਪ੍ਰੀਵਾਰ ਦੇ ਮੋਹਤਬਰ ਮੈਂਬਰਾਂ ਤੋਂ ਮ੍ਰਿਤਕ ਦਾ ਸਸਕਾਰ ਨਾ ਕਰਨ ਦਾ ਕਾਰਨ ਪੁੱਛਿਆ ਤਾਂ ਉਹਨਾਂ ਨੇ ਉੜੀਸਾ ਦੇ ਤਾਂਤਰਿਕ ਬਾਬੇ ਦੀ ਉਡੀਕ ਬਾਰੇ ਜ਼ਿਕਰ ਕੀਤਾ ਕਿ ਉਹ ਅੱਜ ਸ਼ਾਮ 5 ਵਜੇ ਤੱਕ ਇਥੇ ਆ ਕੇ ਮੰਤਰਾਂ ਦਾ ਜਾਪ ਕਰੇਗਾ ਫਿਰ ਮ੍ਰਿਤਕ ਜਿਉਂਦਾ ਹੋ ਜਾਵੇਗਾ। ਜਦੋਂ ਅਸੀਂ ਇਸ



ਵਰਤਾਰੇ ਨੂੰ ਅਸੰਭਵ ਦੱਸਿਆ ਤਾਂ ਮ੍ਰਿਤਕ ਲੜਕੇ ਦੇ ਸਹੁਰਾ ਸਾਹਿਬ ਨੇ ਉਸ ਤਾਂਤਰਿਕ ਦਾ ਫੋਨ ਨੰਬਰ ਸਾਡੇ ਸਾਹਮਣੇ ਕਰਕੇ ਕਿਹਾ ਤੁਸੀਂ ਉਸ ਨੂੰ ਫੋਨ ਕਰਕੇ ਪੁੱਛ ਲਵੋ ਜੇਕਰ ਤੁਹਾਨੂੰ ਸਾਡੇ ਤੇ ਯਕੀਨ ਨਹੀਂ ਤਾਂ। ਅਸੀਂ ਉਹਨਾਂ ਵਲੋਂ ਉੜੀਸਾ ਦੇ ਤਾਂਤਰਿਕ ਦਾ ਨੰ : 0664-5242721 ਮਿਲਾਇਆ ਤਾਂ ਬਾਬੇ ਦੇ ਪੀ. ਏ. ਨੇ ਕਿਹਾ ਠਹਿਰ ਕੇ ਗੱਲ ਕਰਿਓ। ਫਿਰ ਫੋਨ ਮਿਲਾਇਆ ਤਾਂ ਅਸੀਂ ਕਿਹਾ ਕਿ ਬਾਬਾ ਜੀ ਤੁਸੀਂ ਹਵਾਈ ਜਹਾਜ਼ ਰਾਹੀਂ ਇਥੇ ਆਉਗੇ ਅਸੀਂ ਤੁਹਾਨੂੰ ਜਹਾਜ਼ ਦਾ ਕਰਾਇਆ ਤੇ 5 ਲੱਖ ਰੁਪਏ ਹੋਰ ਦੇਵਾਂਗੇ। ਅਸੀਂ ਇਕ ਕੁੱਤੇ ਦੇ ਜ਼ਹਿਰੀਲਾ ਸੱਪ ਲੜਾਵਾਂਗੇ। ਤੁਸੀਂ ਉਸਨੂੰ ਠੀਕ ਕਰਕੇ ਦਿਖਾਉਣਾ ਹੈ। ਉਹ ਤਾਂਤਰਿਕ ਨੇ ਫਗਵਾੜਾ ਆਉਣ ਤੋਂ ਅਸਮਰਥਾ ਜਾਹਰ ਕੀਤੀ। ਜਿਸ ਤੋਂ ਸਾਫ ਜਾਹਰ ਸੀ ਕਿ ਉਸਨੂੰ ਤਰਕਸ਼ੀਲਾਂ ਬਾਰੇ ਪਤਾ ਲਗ ਗਿਆ ਸੀ। ਜਿਸ ਕਰਕੇ ਸ਼ਾਮ ਨੂੰ ਫਗਵਾੜੇ ਪਹੁੰਚਣ ਵਾਲਾ ਤਾਂਤਰਿਕ ਫਗਵਾੜਾ ਆਉਣ ਤੋਂ ਅਸਮਰਥਾ ਜਾਹਰ ਕਰਕੇ ਬੁੱਤਾ ਸਾਰ ਗਿਆ।

ਹੈਰਾਨੀ ਦੀ ਗੱਲ ਤਾਂ ਇਹ ਸੀ ਕਿ ਲਗਾਤਾਰ ਚਾਰ ਦਿਨ ਸੱਪ ਦੇ ਡਸੇ ਵਿ੍ਰਅਕਤੀ ਦੀ ਲਾਸ਼ ਪਈ ਰਹੀ, ਅਖਬਾਰਾਂ ਦੀਆਂ ਸੁਰਖੀਆਂ ਵਿਚ ਇਸ ਮੌਤ ਦਾ ਵਿਸ਼ੇਸ਼ ਜ਼ਿਕਰ ਸੀ ਇਸ ਦੇ ਬਾਵਜੂਦ ਸਥਾਨਕ ਅਧਿਕਾਰੀਆਂ ਦੇ ਕੰਨ ਤੇ ਜੂੰ ਨਹੀਂ ਸਰਕੀ। ਜਦੋਂ ਸੁਸਾਇਟੀ ਨੇ ਅਧਿਕਾਰੀਆਂ ਕੋਲ ਪਹੁੰਚ ਕੀਤੀ ਤਾਂ ਫਗਵਾੜੇ ਦੇ ਸਮਰਥ ਅਧਿਕਾਰੀਆਂ ਵਿਚੋਂ ਕੋਈ ਵੀ ਹੈਡਕੁਆਟਰ ਤੇ ਨਹੀਂ ਮਿਲ ਸਕਿਆ। ਸਾਡੀ ਕਾਫੀ ਕੋਸ਼ਿਸ਼ ਤੋਂ ਬਾਅਦ ਤਹਿਸੀਲਦਾਰ ਸਾਹਿਬ ਮਿਲੇ। ਪਹਿਲਾਂ ਤਾਂ ਤਹਿਸੀਲਦਾਰ ਸਾਹਿਬ ਵੀ ਇਸ ਮਸਲੇ ਨੂੰ ਹੱਲ ਕਰਨ ਤੋਂ ਟਾਲਾ ਵੱਟ ਰਹੇ ਸਨ ਪਰ ਸੁਸਾਇਟੀ ਦੇ ਕਹਿਣ 'ਤੇ ਐਸ. ਐਮ. ਓ. ਸਿਵਲ ਹਸਪਤਾਲ ਨੂੰ ਲਾਸ਼ ਵਾਲੀ ਥਾਂ 'ਤੇ ਜਾ ਕੇ ਲਾਸ਼ ਨੂੰ ਦਬਾਉਣ ਜਾਂ ਸਸਕਾਰ ਕਰਨ ਬਾਰੇ ਸਬੰਧਿਤ ਪ੍ਰੀਵਾਰ ਨੂੰ ਸਲਾਹ ਦੇਣ ਭੇਜਿਆ। ਐਸ. ਐਮ. ਓ. ਸਾਹਿਬ ਮੌਕੇ ਤੇ ਪਹੁੰਚ ਤਾਂ ਧੱਕੇ ਧਕਾਏ ਪੁੱਜ ਗਏ ਪਰ ਲਾਸ਼ ਕੋਲ ਜਾਣ ਦੀ ਬਜਾਏ ਸੜਕ ਤੋਂ ਖੜ੍ਹ ਕੇ ਹੀ ਲਾਸ਼ ਨੂੰ ਸਸਕਾਰ ਕਰਨ ਦਾ ਹੁਕਮ ਸੁਣਾ ਕੇ ਚਲਦਾ ਬਣਿਆ। ਫਿਰ ਸੁਸਾਇਟੀ ਦੀਆਂ ਅਣਥੱਕ ਕੋਸ਼ਿਸ਼ਾਂ ਸਦਕਾਂ ਪ੍ਰੀਵਾਰ ਵਾਲੇ ਲਾਸ਼ ਦਾ ਸਸਕਾਰ ਕਰਨ ਲਈ ਮੰਨ ਗਏ। ਪਰ ਪ੍ਰਸ਼ਾਸ਼ਨ ਦਾ ਰੋਲ ਇਸ ਮਸਲੇ ਵਿਚ ਜ਼ਿੰਮੇਵਾਰੀ ਤੋਂ ਭੱਜਣ ਵਾਲਾ ਸੀ।

ਕਹਿਣ ਨੂੰ ਤਾਂ ਸਭ ਲੋਕ ਹੀ ਆਪਣੇ ਆਪ ਨੂੰ ਤਰਕਸ਼ੀਲ ਅਤੇ ਵਹਿਮੀ ਨਾ ਹੋਣ ਦਾ ਸਰਟੀਫਿਕੇਟ ਗਲ ਵਿਚ ਲਟਕਾਈ ਫਿਰਦੇ ਮਿਲ ਜਾਣਗੇ। ਪਰ ਜਦੋਂ ਮੁਸੀਬਤ ਸਿਰ ਤੇ ਪੈਂਦੀ ਹੈ ਫਿਰ ਪਤਾ ਲਗਦਾ ਹੈ ਕੌਣ ਤਰਕਸ਼ੀਲ ? ਅਤੇ ਕੌਣ ਅੰਧਵਿਸ਼ਵਾਸੀ ਹੈ ? ਕਹਿਣ ਤੋਂ ਭਾਵ ਤਰਕਸ਼ੀਲ ਬਣਨਾ ਅਤੇ ਤਰਕਸ਼ੀਲ ਕਹਾਉਣਾ ਤਲਵਾਰ ਦੀ ਧਾਰ 'ਤੇ ਤੁਰਨ ਨਾਲੋਂ ਘੱਟ ਨਹੀਂ ਹੈ। ਜ਼ਿੰਦਗੀ ਦੇ ਹਰ ਵਰਤਾਰੇ ਤੇ ਸਾਡੀ ਤਰਕਸ਼ੀਲਤਾ ਦੀ ਪਰਖ ਹੋਣੀ ਹੈ। ਇਹ ਮੌਤ ਤੇ ਵੀ ਕਿਸੇ ਇੱਕ ਵਿਅਕਤੀ ਨੇ ਵੀ ਸਬੰਧਿਤ ਪ੍ਰੀਵਾਰ ਨੂੰ ਤਾਂਤਰਿਕਾਂ ਤੋਂ ਅਖੌਤੀ ਇਲਾਜ ਕਰਵਾਉਣ ਤੋਂ ਨਹੀਂ ਵਰਜਿਆ ਪਰ ਜਦੋਂ ਤਰਕਸ਼ੀਲ ਉਥੇ ਪੁੱਜੇ ਤਾਂ ਸਾਡੀ ਹਾਂ ਵਿਚ ਹਾਂ ਮਿਲਉਣ ਵਾਲੇ ਬਹੁਤ ਸਾਰੇ ਇਕੱਠੇ ਹੋ ਗਏ।

*ਸਫਾ 25 ਦੀ ਬਾਕੀ*

ਵੀ ਇਹ ਪੂਰੀ ਤਰ੍ਹਾਂ ਠੀਕ ਨਹੀਂ ਹੋਇਆ।"

"ਬਲੀ ਦੇਣ ਵਾਲੀ ਗੱਲ ਤੁਸੀਂ ਕਿਸ ਆਧਾਰ 'ਤੇ ਕਰਦੇ ਹੋ ?" ਅਸੀਂ ਪੁੱਛਿਆ। ਨੌਜਵਾਨ ਦਾ ਬਾਪ ਕਹਿਣ ਲੱਗਾ, "ਜੀ ਸਾਡੀ ਪਿੰਡ 'ਚ ਕਿਸੇ ਨਾਲ ਕੋਈ ਦੁਸ਼ਮਣੀ ਨਹੀਂ। ਅਸੀਂ ਤਾਂ ਆਵਦੀ ਕਿਰਤ ਕਰਕੇ ਖਾਣ ਵਾਲੇ ਬੰਦੇ ਹਾਂ। ਨਾ ਹੀ ਸਾਡਾ ਚੇਲੇ ਗੁਰਜੰਟ ਸਿੰਘ ਤੇ ਇਸਨੂੰ ਗੰਭੀਰ ਜਖਮੀ ਕਰਨ ਵਾਲੇ ਮੁੰਡਿਆਂ ਨਾਲ ਕਿਸੇ ਕਿਸਮ ਦਾ ਕੋਈ ਰੌਲਾ ਹੈ। ਚੇਲਾ ਗੁਰਜੰਟ ਸਿੰਘ ਬਹੁਤ ਸਾਲਾਂ ਤੋਂ 'ਸਿਆਣਪ' ਦਾ ਧੰਦਾ ਕਰਦਾ ਹੈ। ਇਹਦੇ ਕੋਲ ਤਰ੍ਹਾਂ ਤਰ੍ਹਾਂ ਦੇ ਲੋਕ ਆਉਂਦੇ ਆ। ਇੱਕ ਸਾਲ ਤੋਂ ਇਹਦੇ ਕੋਲ ਬਠਿੰਡੇ ਵੱਲ ਦਾ ਇੱਕ ਸੇਠ ਵੱਡੀ ਕਾਰ ਤੇ ਹਰੇਕ ਚੌਂਕੀ ਤੇ ਆਉਂਦਾ ਹੈ। ਇਹਦੇ ਚੇਲੇ ਚਪਟੇ ਦਸਦੇ ਆ ਕਿ ਉਸ ਸੇਠ ਦੇ ਕੋਈ ਔਲਾਦ ਨਹੀਂ ਹੈ। ਉਹ ਕਿਸੇ ਤੋਂ ਪੁੱਛ ਕੇ ਆਇਆ ਸੀ ਕਿ ਜੇਕਰ ਕਿਸੇ ਤਾਂਤਰਿਕ ਦੀ ਹਾਜਰੀ ਵਿਚ ਕਿਸੇ ਨਸ਼ਾ ਨਾ ਕਰਨ ਵਾਲੇ ਨੌਜਵਾਨ ਦੇ ਸਿਰ ਸਮੇਤ ਪੰਜ ਅੰਗਾਂ ਦੀ ਬਲੀ ਲਈ ਜਾਵੇ ਤਾਂ ਔਲਾਦ ਦੀ ਬਖ਼ਸ਼ਿਸ਼ ਮਿਲ ਜਾਵੇਗੀ। ਇਹ ਕੰਮ ਕਰਨ ਲਈ ਚੇਲੇ ਨੇ ਮੇਰੇ ਮੁੰਡੇ ਨੂੰ ਚੁਣਿਆ ਪਰ ਸਾਡਾ ਕੁਦਰਤੀ ਬਚਾਅ ਹੋ ਗਿਆ। ਇਸ ਕੇਸ ਦਾ ਇੱਕ ਜ਼ਾਹਰਾ ਸਬੂਤ ਇਹ ਵੀ ਆ ਕਿ ਚੇਲੇ ਨੂੰ ਕਤਲ ਕੇਸ ਤੋਂ ਬਚਾਉਣ ਲਈ ਡਾਕਟਰਾਂ ਤੇ ਪੁਲਿਸ ਕੋਲ ਸਾਰੇ ਪੈਸੇ ਉਸ ਸੇਠ ਨੇ ਹੀ ਖਰਚੇ ਹਨ।"

ਇਸ ਕੇਸ ਵਿਚ ਪੁਲਿਸ ਵੱਲੋਂ ਕੀਤੀ ਕਾਰਵਾਈ ਬਾਰੇ ਨੌਜਵਾਨ ਦੇ ਬਾਪ ਨੇ ਭਰੇ ਮਨ ਨਾਲ ਆਖਿਆ ਕਿ, "ਮੇਰਾ ਪੁੱਤਰ ਅੰਗਹੀਣ ਹੋ ਗਿਐ, ਉਸਦੇ ਸਿਰ 'ਚ ਗੰਭੀਰ ਸੱਟਾਂ ਸਨ। ਉਹ ਅਜੇ ਵੀ ਮੰਜੇ ਤੋਂ ਉਠ ਕੇ ਬਾਹਰ ਅੰਦਰ ਨਹੀਂ ਜਾ ਸਕਦਾ ਪਰ ਪੁਲਿਸ ਨੇ ਚੇਲੇ ਗੁਰਜੰਟ ਸਿੰਘ ਤੇ ਉਸਦੇ ਨਾਲ ਗਏ ਤਿੰਨ ਨੌਜਵਾਨਾਂ ਵਿਚੋਂ ਦੋ ਤੇ 307 ਦਾ ਪਰਚਾ ਦਰਜ ਕਰਨ ਦੀ ਥਾਂ ਧਾਰਾ 326, 324 ਤੇ 341 ਇੰਡੀਅਨ ਪੈਨਲ ਕੋਡ ਤਹਿਤ ਲੜਾਈ ਝਗੜੇ ਦਾ ਪਰਚਾ ਦਰਜ ਕੀਤਾ ਹੈ ਤੇ ਜੀਵਨ ਸਿੰਘ ਨਾਂ ਦੇ ਤੀਸਰੇ ਨੌਜਵਾਨ ਨੂੰ ਕੇਸ ਵਿਚੋਂ ਹੀ ਕੱਢ ਦਿੱਤਾ। ਚੇਲਾ ਗੁਰਜੰਟ ਸਿੰਘ ਭਾਵੇਂ ਜੇਲ੍ਹ ਵਿਚ ਹੈ ਪਰ ਧਾਰਾ ਕਮਜ਼ੋਰ ਹੋਣ ਕਰਕੇ ਜਲਦੀ ਛੁੱਟ ਜਾਵੇਗਾ। ਪੁਲਿਸ ਨੇ ਸਾਡੀ ਮੱਦਦ ਕਰਨ ਦੀ ਬਜਾਏ ਦੂਸਰੀ ਧਿਰ ਦੀ ਮੱਦਦ ਕੀਤੀ ਤੇ ਸਾਡੇ ਪੈਸੇ ਵੀ ਖਰਚਾਏ।"

ਜਦ ਇਸ ਸਮੁੱਚੀ ਘਟਨਾ ਸਬੰਧੀ ਪਿੰਡ ਦੀ ਸੱਥ 'ਚ ਬੈਠੇ ਲੋਕਾਂ ਨਾਲ ਗੱਲਬਾਤ ਕੀਤੀ ਗਈ ਤਾਂ ਉਨ੍ਹਾਂ ਚੜ੍ਹਤ ਸਿੰਘ ਨਾਲ ਤਾਂਤਰਿਕ ਤੇ ਉਸਦੇ ਨਾਲ ਗਏ ਤਿੰਨ ਨੌਜਵਾਨਾਂ ਵੱਲੋਂ ਕੀਤੀ ਧੱਕੇਸ਼ਾਹੀ ਨੂੰ ਤਾਂ ਮੰਨਿਆ ਪਰ ਪੀੜਿਤ ਨੌਜਵਾਨ ਦੀ ਮੱਦਦ ਲਈ ਅੱਗੇ ਆਉਣ ਤੋਂ ਸਾਫ਼ ਇਨਕਾਰ ਕੀਤਾ। ਘਟਨਾ ਵਾਪਰਨ ਦੇ ਲਗਪਗ ਦੋ ਮਹੀਨਿਆਂ ਮਗਰੋਂ ਤਰਕਸ਼ੀਲਾਂ ਦੇ ਯਤਨਾਂ ਨਾਲ ਹੋਈ ਪ੍ਰੈੱਸ ਕਵਰੇਜ ਦਾ ਨੋਟਿਸ ਮਨੁੱਖੀ ਅਧਿਕਾਰ ਕਮਿਸ਼ਨ ਨੇ ਲਿਆ। ਚੰਡੀਗੜ੍ਹ ਤੋਂ ਹਿੰਦੀ ਅਖ਼ਬਾਰ 'ਚ ਛਪੀ ਖ਼ਬਰ ਅਨੁਸਾਰ ਕਮਿਸ਼ਨ ਵੱਲੋਂ ਜ਼ਿਲਾ ਪੁਲਿਸ ਪ੍ਰਸ਼ਾਸ਼ਨ ਨੂੰ ਨੋਟਿਸ ਭੇਜੇ ਗਏ ਹਨ। ਪੁਲਿਸ ਪ੍ਰਸ਼ਾਸ਼ਨ ਵੱਲੋਂ ਪੀੜਿਤ ਨੌਜਵਾਨ ਤੇ ਪਰਿਵਾਰ ਨੂੰ ਇਨਸਾਫ ਨਾ ਦੇਣਾ ਘਟਨਾ ਦਾ ਗੰਭੀਰ ਪਹਿਲੂ ਹੈ ਜਿਸਦਾ ਨਿਰਪੱਖ ਜਾਂਚ ਉਪਰੰਤ ਪਾਏ ਗਏ ਦੋਸ਼ੀਆਂ ਨੂੰ ਸਖ਼ਤ ਸਜਾ ਦੇਣੀ ਬਣਦੀ ਹੈ ਤਾਂ ਹੀ ਅਜਿਹੀਆਂ ਹੋਰ ਘਟਨਾਵਾਂ ਵਾਪਰਨ ਤੇ ਰੋਕ ਲਗਾਈ ਜਾ ਸਕਦੀ ਹੈ।

# ਹੱਡ ਬੀਤੀਆਂ- ਜੱਗ ਬੀਤੀਆਂ

## ਜਦੋਂ ਡਾਬਰ ਦੇ ਢੱਕਣ ਖੋਲ੍ਹਿਆ ਪੋਲ

ਉਦੋਂ ਮੈਂ ਤਰਕਸ਼ੀਲ ਨਹੀਂ ਸਾਂ। ਆਮ ਲੋਕਾਂ ਵਾਂਗ ਦੱਸੇ ਦਸਾਏ ਦੇ ਮੈਂ ਵੀ ਮਗਰ ਲਗ ਜਾਇਆ ਕਰਦਾ ਸਾਂ। ਨਹੀਂ ਸੀ ਪਤਾ ਕਿ ਸਮੁੱਚੇ ਇਸ ਬ੍ਰਹਿਮੰਡ ਵਿਚ ਵਾਪਰਦੀ ਹਰ ਘਟਨਾ ਪਿਛੇ ਕੋਈ ਨਾ ਕੋਈ ਵਿਗਿਆਨਕ ਕਾਰਨ ਹੁੰਦਾ ਹੈ। ਨਹੀਂ ਸਾਂ ਜਾਣਦਾ ਕਿ ਇਹ ਫਰੇਬੀ ਬਾਬੇ ਲੋਕਾਂ ਨੂੰ ਗੱਲਾਂ ਗੱਲਾਂ ਵਿਚ ਕਿਵੇਂ ਭਰਮਾਅ ਲੈਂਦੇ ਹਨ ਤੇ ਕਿਵੇਂ ਹਿਪਨੋਟਾਈਜ਼ ਕਰਕੇ ਸਾਡੀ ਆਰਥਿਕ, ਮਾਨਸਿਕ, ਸਰੀਰਕ ਅਤੇ ਸਮੇਂ ਦੀ ਲੁੱਟ ਕਰਦੇ ਹਨ। ਹੋਇਆ ਸਾਡੇ ਨਾਲ ਵੀ ਤਾਂ ਇੰਝ ਹੀ ਸੀ। ਮੈਂ ਨੌਵੀਂ ਵਿਚ ਪੜ੍ਹਦਾ ਸਾਂ। ਮੇਰੀ ਮਾਤਾ ਨੂੰ ਗੰਠੀਏ ਦੀ ਬਿਮਾਰੀ ਸੀ। ਸਾਰੇ ਹੀ ਜੋੜ ਰੁਕ ਗਏ ਸਨ। ਇਲਾਜ ਵੀ ਕਾਫੀ ਕਰਵਾਇਆ ਸੀ ਪਰ ਕੋਈ ਆਰਾਮ ਨਾ ਆਇਆ ਸੀ।

ਮੇਰੀ ਵੱਡੀ ਭੈਣ ਜੋ ਸਾਡੇ ਪਿੰਡ ਵਡਾਲੇ ਜੌਹਲ ਤੋਂ 7 ਕੁ ਕਿਲੋਮੀਟਰ ਦੂਰ ਪਿੰਡ ਰਾਏਪੁਰ ਵਿਆਹੀ ਹੋਈ ਸੀ ਦੇ ਘਰ ਅਜੈਬ ਸਿੰਘ ਲੱਕੜ ਦਾ ਕੰਮ ਕਰ ਰਿਹਾ ਸੀ। ਲੱਕੜ ਦਾ ਇਹ ਮਿਸਤਰੀ ਬਾਬਾ ਵੀ ਬਣ ਜਾਂਦਾ ਸੀ। ਗੱਲਾਂ ਗੱਲਾਂ ਵਿਚ ਹੀ ਜਦੋਂ ਮੇਰੀ ਭੈਣ ਨੇ ਅਜੈਬ ਨੂੰ ਦੱਸਿਆਂ ਕਿ ਮੇਰੀ ਮਾਂ ਜੀ ਕਈ ਸਾਲਾਂ ਤੋਂ ਮੰਜੇ 'ਤੇ ਪਏ ਹਨ ਅਤੇ ਚਲ ਫਿਰ ਨਹੀਂ ਸਕਦੇ। ਫਰੇਬੀ ਨੇ ਤੁਰੰਤ ਅੱਖਾਂ ਬੰਦ ਕਰਕੇ ਦੱਸਿਆ ਕਿ ਤੁਹਾਡੇ ਘਰ ਤਾਂ ਕੁਝ 'ਕਰਾਕੇ' ਦੱਬਿਆ ਹੋਇਆਂ ਹੈ ਜਿਸ ਨਾਲ ਇਹ ਅਲਾਮਤਾਂ ਪੈਂਦਾ ਹੁੰਦੀਆਂ ਹਨ।

'ਦੱਬੀ ਮੁਸੀਬਤ' ਪੁੱਟਣ ਦਾ ਫੈਸਲਾ ਹੋਇਆ। 11 ਕੁ ਵਜੇ ਰਾਤ ਦਾ ਸਮਾਂ ਹੋਵੇਗਾ। ਪਖੰਡੀ ਨੇ ਆਪਣੇ ਇਕ ਚਾਟੜੇ, ਜੋ ਉਸ ਕੋਲੋ ਲੱਕੜ ਦਾ ਕੰਮ ਸਿਖਦਾ ਸੀ ਤੇ ਨਸ਼ੇੜੀ ਸੀ, ਨੇ ਕੱਪੜੇ ਉਤਾਰ ਦਿਤੇ ਕੇਵਲ ਕੱਛਾ ਹੀ ਰਹਿ ਗਿਆ। ਕੱਪੜੇ ਉਤਾਰਨ ਦਾ ਭਾਵ ਸੀ ਕਿ ਮੇਰੇ ਕੋਲ ਕੁਝ ਵੀ ਵਸਤ ਨਹੀਂ ਹੈ। ਟੋਇਆ ਪੁਟਿਆ ਗਿਆ। ਬਾਬੇ ਨੇ ਇਕ ਸ਼ੀਸ਼ੀ ਹੇਠੋਂ ਖਿੱਚ ਲਿਆਂਦੀ ਜਿਸਨੂੰ ਤੋੜਿਆ ਗਿਆ ਤਾਂ ਉਸ ਵਿਚੋਂ ਸੂਈਆਂ, ਸੰਧੂਰ, ਮੇਖਾਂ, ਲਾਚੀਆਂ ਹੋਰ ਨਿੱਕੜ ਸੁਕੜ ਨਿਕਲਿਆਂ। ਸੂਈਆਂ ਤੇ ਮੇਖਾਂ ਜੰਗਾਲੀਆਂ ਹੋਈਆਂ ਸਨ ਤੇ ਲੋਭੀ ਦਾ ਕਹਿਣਾ ਸੀ ਕਿ ਵਰ੍ਹਿਆਂ ਪਹਿਲਾਂ ਇਹ ਕਿਸੇ ਨੇ ਮੰਤਰ ਨਾਲ ਇਥੇ ਦੱਬਿਆ ਸੀ। ਹੁਣ ਸਭ ਕੁਝ ਠੀਕ ਹੋ ਜਾਵੇਗਾ। ਨਾਵਾਂ ਲੈ ਕੇ ਚਲਾ ਗਿਆ। ਦੋ ਮਹੀਨੇ ਬਾਅਦ ਜਦੋਂ ਮਾਤਾ ਨੂੰ ਫਰਕ ਨਾ ਪਿਆ ਤਾਂ ਮੇਰੇ ਦਿਮਾਗ ਵਿਚ ਇਕ ਗੱਲ ਆਈ ਕਿ ਸਾਰਾ ਸਮਾਨ ਜੰਗਾਲਿਆ ਹੋਇਆਂ ਸੀ ਪਰ ਉਸ ਸ਼ੀਸ਼ੀ ਤੇ ਜਿਹੜਾ ਢੱਕਣ ਡਾਬਰ ਕੰਪਨੀ ਦਾ ਹੀ ਉਹ ਕਿਵੇਂ ਨਵਾਂ ਰਹਿ ਗਿਆ।

ਮੈਂ ਤੇ ਇਕ ਹੋਰ ਸਾਥੀ ਨੇ ਜਾ ਕੇ ਬਾਬੇ ਨੂੰ ਪੈਰਾਂ ਥੱਲਿਓਂ ਕੱਢ ਲਿਆ ਕੇ ਤੇਰਾ ਉਹ ਸਗਿਰਦ ਅਮਲੀ ਸਭ ਕੁਝ ਮਨ ਗਿਆ ਹੈ ਕਿ ਸ਼ੀਸ਼ੀ ਤੇ ਸਾਰਾ ਸਮਾਨ ਸਾਡੇ ਕੋਲ ਹੀ ਸੀ। ਅਖੌਤੀ ਬਾਬਾ ਵੀ ਅੰਦਰੋਂ ਕੰਬ ਗਿਆ ਤੇ ਕਹਿੰਦਾ ਹੁਣ ਕਿਸੇ ਕੋਲ ਗੱਲ ਨਾ ਕਰਿਉਂ ਮੈਂ ਤੁਹਾਡੇ ਪੈਸੇ ਵਾਪਿਸ ਕਰ ਦਿੰਦਾ ਹਾਂ ਤੇ ਉਸਨੇ ਮਲਕੜੇ ਜਿਹੇ ਸਾਨੂੰ 1500 ਰੁਪਏ ਦੇ ਦਿੱਤੇ ਇਸ ਤਰ੍ਹਾਂ ਡਾਬਰ ਦੇ ਨਵੇਂ ਢੱਕਣ ਨੇ ਇਕ ਫਰੇਬੀ ਦਾ ਪੋਲ ਖੋਲ੍ਹ ਦਿੱਤਾ।

ਸਤਬੀਰ ਵਡਾਲਾ ਜੌਹਲ

## ਪ੍ਰੇਰਨਾ

ਤਰਕਸ਼ੀਲ ਸੁਸਾਇਟੀ ਇਕਾਈ ਨੌਸ਼ਹਿਰਾ ਮੱਝਾ ਸਿੰਘ ਨੂੰ ਮਿਲੇ ਇਕ ਹਲਫਨਾਮੇ ਤੇ ਇਕ ਅਖੌਤੀ ਬਾਬੇ ਤੇ ਤਰਕਸ਼ੀਲ ਸੁਸਾਇਟੀ ਇਕਾਈ ਨੌਸ਼ਹਿਰਾ ਮੱਝਾ ਸਿੰਘ ਤੇ ਇਕਾਈ ਕਲਾਨੌਰ ਦੇ ਮੈਂਬਰਾਂ ਨੇ ਸਾਂਝੇ ਤੌਰ ਤੇ ਐਕਸ਼ਨ ਕਰਨ ਤੇ ਅਖੌਤੀ ਬਾਬੇ ਵੱਲੋਂ ਲੋਕਾਂ ਦੇ ਇਕੱਠ ਵਿਚ ਮੁਆਫੀ ਮੰਗਣ ਤੇ ਅੱਗੇ ਤੋਂ ਬੇਹੂਦਾ ਪ੍ਰਚਾਰ ਤੋਂ ਤੋਬਾ ਕਰਨ ਦਾ ਵਿਸ਼ਵਾਸ ਲੈਣ ਤੋਂ ਬਾਅਦ ਸਾਰੇ ਤਰਕਸ਼ੀਲ ਮੈਂਬਰ ਕਲਾਨੌਰ ਗੁਰਦਾਸਪੁਰ ਸੜਕ 'ਤੇ ਸਥਿਤ ਪਿੰਡ ਨੜਾਂਵਾਲੀ ਵਿਖੇ ਇਕ ਹੋਰ ਪਾਖੰਡ ਦੀ ਦੁਕਾਨ ਚਲਾ ਰਹੇ ਬਾਬੇ ਦੇ ਘਰ ਪਹੁੰਚੇ। ਉਥੇ ਇਕੱਤਰ ਬਾਹਰੋਂ ਆਏ ਬਾਬੇ ਦੇ ਚੇਲਿਆਂ ਅਤੇ ਤਰਕਸ਼ੀਲ ਦਾ ਸੁਨੇਹਾ ਸੁਣਨ ਆਏ ਪਿੰਡ ਵਾਸੀਆਂ ਨੂੰ ਜਦੋਂ ਤਰਕਸ਼ੀਲ ਆਗੂਆਂ ਸਤਨਾਮ ਸਿੰਘ ਕਿਰਤੀ, ਮੱਖਣ ਸਿੰਘ ਆਰੇਵਾਲਾ, ਸਵਿੰਦਰ ਸਿੰਘ ਧਾਰੀਵਾਲ ਭੋਜਾ, ਗੁਰਨਾਮ ਸਿੰਘ, ਗੁਰਮੀਤ ਸਿੰਘ, ਰਜੇਸ਼ ਕੁਮਾਰ ਹੈਪੀ, ਬਘੇਲ ਸਿੰਘ, ਰੋਸ਼ਨ ਲਾਲ, ਪ੍ਰੋ. ਹਰਜੀਤ ਸਿੰਘ ਨੇ ਇਸ ਤਰਾਂ ਦੇ ਪਖੰਡੀਆਂ ਵਲੋਂ ਘਰਾਂ ਵਿਚ ਜਗ੍ਹਾ ਬਣਾਕੇ ਲੋਕਾਂ ਨੂੰ ਗੁੰਮਰਾਹ ਕਰਨ ਅਤੇ ਲੋਕਾਂ ਦੀ ਹੋ ਰਹੀ ਆਰਥਿਕ, ਮਾਨਸਿਕ ਤੇ ਸਰੀਰਕ ਲੁੱਟ ਘਸੁੱਟ; ਥਾਂ ਥਾਂ ਬਣੀਆਂ ਅਖੌਤੀ ਜਗ੍ਹਾਂ ਬਾਰੇ ਵਿਸਥਾਰ ਸਹਿਤ ਦੱਸਦਿਆਂ ਲੋਕਾਂ ਨੂੰ ਵਹਿਮਾਂ ਭਰਮਾਂ ਤੋਂ ਉਪਰ ਉਠ ਕੇ ਵਿਗਿਆਨਕ ਸੋਚ ਦੇ ਧਾਰਨੀ ਬਣਨ ਲਈ ਪ੍ਰੇਰਿਤ ਕੀਤਾ। ਤਿੰਨ ਘੰਟੇ ਦੀ ਲੰਬੀ ਪ੍ਰਕ੍ਰਿਆ ਤੋਂ ਬਾਅਦ ਜਿਥੇ ਉਸ ਬਾਬੇ ਨੇ ਸੈਂਕੜੇ ਲੋਕਾਂ ਦੀ ਹਾਜ਼ਰੀ ਵਿਚ ਮੁਆਫੀ ਮੰਗੀ ਉਥੇ ਭੀੜ ਵਿਚੋਂ ਇਸੇ ਪਿੰਡ ਦੇ ਹੀ ਨੌਜਵਾਨ ਨੇ ਉਠ ਕੇ ਬੇਨਤੀ ਕੀਤੀ ਕਿ ਸਾਡੀ ਹਵੇਲੀ ਵਿਚ ਵੀ ਇਕ ਜਗ੍ਹਾ ਬਣੀ ਹੋਈ ਹੈ ਉਸਨੂੰ ਆਪਣੇ ਹੱਥੀਂ ਹੀ ਢਾਹ ਜਾਉ। ਇਸ ਵਿਚਾਰ ਤੋਂ ਨੌਜਵਾਨ ਦੀ ਬਜ਼ੁਰਗ ਮਾਤਾ ਵੀ ਮਾਨਸਿਕ ਤੌਰ 'ਤੇ ਤਿਆਰ ਹੋ ਗਈ। ਸਾਰੇ ਤਰਕਸ਼ੀਲ ਮੈਂਬਰ ਤੇ ਇਕੱਤਰ ਲੋਕ ਉਸ ਨੌਜਵਾਨ ਦੀ ਹਵੇਲੀ ਵਿਚ ਪਹੁੰਚ ਗਏ। ਹਥੌੜੇ ਤੇ ਵਦਾਨਾਂ ਦੀ ਮਦਦ ਨਾਲ ਤਰਕਸ਼ੀਲਾਂ ਨੇ ਆਪਣੀ ਹੱਥੀਂ ਜਗ੍ਹਾ ਢਾਹ ਦਿੱਤੀ। ਭਰ ਗਰਮ ਮੌਸਮ ਵਿਚ ਘਰ ਵਾਲਿਆਂ ਨੇ ਸੈਂਕੜੇ ਲੋਕਾਂ ਲਈ ਠੰਡੇ ਪਾਣੀ ਦੀ ਛਬੀਲ ਲਗਾਈ ਤੇ ਤਰਕਸ਼ੀਲ ਆਗੂਆਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਸ਼ਾਇਦ ਅਸੀਂ ਹੋਰ ਕਿੰਨਾ ਚਿਰ ਵਹਿਮਾਂ ਭਰਮਾਂ ਵਿਚ ਪਏ ਰਹਿੰਦੇ। ਅੱਜ ਤੋਂ ਅਸੀਂ ਵਹਿਮਾਂ ਭਰਮਾਂ ਤੋਂ ਮੁਕਤ ਹੋ ਕੇ ਵਿਗਿਆਨਕ ਤਰੀਕੇ ਨਾਲ ਜ਼ਿੰਦਗੀ ਜੀਵਾਂਗੇ। ਉਹਨਾਂ ਕਿਹਾ ਕਿ ਇਹ ਤਬਦੀਲੀ ਤੁਹਾਡੀ ਪ੍ਰੇਰਨਾ ਦਾ ਹੀ ਸਿੱਟਾ ਹੈ।

ਗੁਰਮੀਤ ਸਿੰਘ, ਇਕਾਈ ਕਲਾਨੌਰ

## ਸ਼ੋਕ ਸਮਾਚਾਰ

- ਬੀਤੇ ਦਿਨ ਪਾਤੜਾਂ ਇਕਾਈ ਦੇ ਪ੍ਰਧਾਨ ਗੁਰਜੰਟ ਸਿੰਘ ਦੀ ਮਾਤਾ ਜੀ ਅਤੇ ਇਸੇ ਇਕਾਈ ਵਿੱਤ ਸਕੱਤਰ ਅਮਰੀਕ ਸਿੰਘ ਦੇ ਪਿਤਾ ਜੀ ਦਾ ਦਿਹਾਂਤ ਹੋ ਗਿਆ। ਅਦਾਰਾ ਤਰਕਸ਼ੀਲ ਇਸ ਦੁਖਦਾਈ ਮੌਕੇ 'ਤੇ ਦੋਹਵਾਂ ਪ੍ਰੀਵਾਰਾਂ ਨਾਲ ਦਿਲੀ ਦੁੱਖ ਦਾ ਇਜ਼ਹਾਰ ਕਰਦਾ ਹੈ।



*ਤਰਕਸ਼ੀਲ ਲਹਿਰ ਨਾਲ ਹੱਡੀ ਹੰਢਾਏ ਪਲਾਂ ਦੀ ਦਾਸਤਾਨ 19*

# ਜਦੋਂ ਅਖੌਤੀ ਮਾਤਾ ਅਦਾਲਤ 'ਚ ਹਾਰੀ

ਪੰਜਾਬ ਦੀ ਤਰਕਸ਼ੀਲ ਲਹਿਰ ਦੇ ਇਤਿਹਾਸ ਵਿੱਚ ਇੱਕ ਵਿਲੱਖਣ ਤੇ ਮਾਣ ਮੱਤੀ ਘਟਨਾ ਉਦੋਂ ਵਾਪਰੀ ਜਦ ਜ਼ਿਲ੍ਹਾ ਫਰੀਦਕੋਟ ਦੀ ਖਪਤਕਾਰ ਅਦਾਲਤ ਨੇ ਇੱਕ ਅਖੌਤੀ ਮਾਈ ਤੋਂ ਉਹ ਰਕਮ ਵਾਪਸ ਕਰਵਾਈ ਜਿਹੜੀ ਉਸਨੇ ਇੱਕ ਭੋਲੀ ਭਾਲੀ ਔਰਤ ਤੋਂ ਉਸਦੇ ਪਤੀ ਦਾ 'ਪ੍ਰੇਤ' ਤੋਂ ਛੁਟਕਾਰਾ ਦਿਵਾਉਣ ਵਾਸਤੇ ਲਈ ਸੀ। ਇਸ ਕੇਸ ਦੇ ਅਦਾਲਤ 'ਚ ਪਹੁੰਚਣ ਅਤੇ ਪੀੜਿਤ ਪਰਿਵਾਰ ਦੇ ਹੱਕ 'ਚ ਫੈਸਲਾ ਹੋਣ ਤੱਕ ਬੇਹੱਦ ਦੁਸ਼ਵਾਰੀਆਂ ਤਣਾਓ ਭਰੇ ਸਮੇਂ ਦਾ ਦੌਰ ਵੀ ਗੁਜ਼ਰਿਆ। ਕੇਸ ਦੀ ਸਭ ਤੋਂ ਮਹੱਤਵਪੂਰਨ ਗੱਲ ਇਹ ਰਹੀ ਕਿ ਪੀੜਿਤ ਪਰਿਵਾਰ ਨੇ ਤਰਕਸ਼ੀਲਾਂ ਦੇ ਸੰਪਰਕ 'ਚ ਆਉਣ ਤੋਂ ਬਾਅਦ ਕੇਸ ਦੇ ਖਾਤਮੇ ਤੱਕ ਇਨਸਾਫ਼ ਹਾਸਲ ਕਰਨ ਲਈ ਆਪਣੇ ਸਟੈਂਡ ਨੂੰ ਬਰਕਰਾਰ ਰੱਖਿਆ ਤੇ ਜਥੇਬੰਦੀ ਦੇ ਹਰ ਫੈਸਲੇ ਤੇ ਹਦਾਇਤ ਦੀ ਪਾਲਣਾ ਕੀਤੀ।

ਹੋਇਆ ਇੰਜ ਕਿ ਕੋਟਕਪੂਰਾ ਸ਼ਹਿਰ ਦੀ ਰਹਿਣ ਵਾਲੀ ਸ੍ਰੀਮਤੀ ਮੂਰਤੀ ਦੇਵੀ ਕਿਸੇ ਕਾਰਣ ਕਰਕੇ ਆਪਣਾ ਮਾਨਸਿਕ ਤਵਾਜ਼ਨ ਗੁਆ ਬੈਠੀ। ਉਹ ਇਸ ਮਨੋਭਰਮ ਦਾ ਸ਼ਿਕਾਰ ਹੋ ਗਈ ਕਿ ਕਿਸੇ ਨੇ ਉਸਦੇ ਪਤੀ ਨੂੰ 'ਕੁਝ' ਕਰ ਦਿੱਤਾ ਹੈ ਤੇ ਉਨ੍ਹਾਂ ਦੇ ਕਾਰੋਬਾਰ ਨੂੰ 'ਬੰਨ੍ਹ' ਦਿੱਤਾ ਹੈ। ਆਪਣੇ ਇਸ ਡਰ ਕਰਕੇ ਉਹ ਆਪਣੇ ਪਤੀ ਨੂੰ ਕਿਸੇ ਸਾਧ ਸੰਤ ਤੋਂ ਇਲਾਜ ਕਰਵਾਉਣ ਲਈ ਦਬਾਅ ਪਾਉਣ ਲੱਗੀ। ਜਦ ਉਸਦਾ ਪਤੀ ਅਜਿਹਾ ਕਰਨ ਲਈ ਉਸ ਨਾਲ ਸਹਿਮਤ ਨਾ ਹੋਇਆ ਤਾਂ ਉਸਨੇ ਆਪਣੇ ਤੌਰ ਤੇ ਹੀ ਇਹ ਕੰਮ ਆਰੰਭ ਦਿੱਤਾ। ਉਹ ਸਾਧ ਸਿਆਣਿਆਂ ਕੋਲ ਪਹੁੰਚ ਕਰਨ ਲੱਗੀ। ਇਸੇ ਦੌਰਾਨ ਕਿਸੇ ਔਰਤ ਰਾਹੀਂ ਉਸਦੀ ਮੁਲਾਕਾਤ ਫਰੀਦਕੋਟ ਦੇ ਭੋਲੂ ਵਾਲਾ ਰੋਡ ਤੇ ਰਹਿੰਦੀ ਇੱਕ ਅਖੌਤੀ ਮਾਤਾ ਆਸ਼ਾ ਰਾਣੀ ਨਾਲ ਹੋਈ। ਇਸ ਅਖੌਤੀ ਮਾਈ ਨੇ ਮੂਰਤੀ ਦੇਵੀ ਨੂੰ ਦੱਸਿਆ ਕਿ ਕਿਸੇ ਦੋਖੀ ਨੇ ਉਸਦੇ ਪਤੀ ਤੇ 'ਸਿੱਟ' ਸੁੱਟੀ ਹੈ। ਉਸਦੇ ਕਾਰਣ ਹੀ ਉਨ੍ਹਾਂ ਨੂੰ ਮਾੜੇ ਦਿਨ ਵੇਖਣੇ ਪੈ ਰਹੇ ਹਨ। ਉਸਨੇ ਇਹ ਵੀ ਦੱਸਿਆ ਕਿ ਇਸਦਾ ਇਲਾਜ ਸੰਭਵ ਹੈ ਪਰ ਇਲਾਜ ਲਈ ਉਸ ਨੂੰ ਮਾਤਾ ਦੇ ਮੰਦਰ 'ਚ ਪੰਜ ਚੌਂਕੀਆਂ ਭਰਨੀਆਂ ਪੈਣਗੀਆਂ ਤੇ ਕੁਝ ਖਰਚਾ ਵੀ ਕਰਨਾ ਪਵੇਗਾ।

ਅਖੌਤੀ ਮਾਈ ਦੇ ਝੂਠੇ ਦਾਅਵਿਆਂ ਤੋਂ ਪ੍ਰਭਾਵਿਤ ਹੋ ਕੇ ਮੂਰਤੀ ਦੇਵੀ ਨੇ ਉਸਦੇ ਮੰਦਰ 'ਚ ਲਗਾਤਾਰ ਪੰਜ ਚੌਂਕੀਆਂ ਭਰੀਆਂ ਤੇ ਨਕਦ ਤਿੰਨ ਹਜ਼ਾਰ ਰੁਪਏ ਵੀ ਦਿੱਤੇ। ਪਰ ਘਰ ਦਾ ਮਸਲਾ ਹੱਲ ਨਾ ਹੋਇਆ ਤਾਂ ਅੰਸ਼ਕ ਰੂਪ 'ਚ ਮਨੋਰੋਗੀ ਮੂਰਤੀ ਦੇਵੀ ਨਿਰਾਸ਼ ਹੋ ਕੇ ਪੂਰੀ ਤਰ੍ਹਾਂ ਮਾਨਸਿਕ ਰੋਗ ਦੀ ਗ੍ਰਿਫਤ 'ਚ ਆ ਗਈ। ਪੀੜਿਤ ਪਰਿਵਾਰ ਦੇ ਲੜਕੇ ਨੇ ਇਹ ਕੇਸ ਤਰਕਸ਼ੀਲਾਂ ਕੋਲ ਲਿਆਂਦਾ। ਬਰਗਾੜੀ ਦੇ ਮਨੋਰੋਗ ਮਸ਼ਵਰਾ ਕੇਂਦਰ ਵਿਖੇ ਮੂਰਤੀ ਦੇਵੀ ਦਾ ਇਲਾਜ ਆਰੰਭਿਆ ਗਿਆ। ਕਈ ਵਾਰ ਮਨੋਸੁਝਾਅ ਦੇਣ ਤੋਂ ਬਾਅਦ ਡਾਕਟਰੀ ਇਲਾਜ ਦੀ ਜ਼ਰੂਰਤ ਵੀ ਮਹਿਸੂਸ ਕੀਤੀ ਗਈ। ਮਰਹੂਮ ਕ੍ਰਿਸ਼ਨ ਬਰਗਾੜੀ ਤੇ ਰਾਜਿੰਦਰਜੀਤ ਨੇ ਮਰੀਜ਼ ਦੀ ਹਾਲਤ ਸੰਬੰਧੀ ਮਸ਼ਵਰੇ ਤੋਂ ਬਾਅਦ ਉਸਨੂੰ ਇਲਾਜ ਲਈ ਮਨੋਰੋਗ ਮਾਹਰ ਡਾਕਟਰ ਕੋਲ ਭੇਜਿਆ। ਲਗਭਗ ਦੋ ਮਹੀਨਿਆਂ ਦੇ ਇਲਾਜ ਉਪਰੰਤ ਉਹ ਨੌ ਬਰ ਨੌ ਹੋ ਗਈ।

ਇਸ ਦੌਰਾਨ ਪੀੜਿਤ ਪਰਿਵਾਰ ਨੂੰ, ਇਹ ਸਮਝ ਆ ਚੁੱਕੀ ਸੀ ਕਿ ਉਹਨਾਂ ਆਪਣੀ ਅਗਿਆਨਤਾ ਕਰਕੇ ਸਾਧ ਸਿਆਣਿਆਂ ਕੋਲ ਜਾ ਕੇ ਬਿਨਾਂ ਮਤਲਬ ਲੁੱਟ ਕਰਵਾਈ ਹੈ। ਮਾਨਸਿਕ ਤੌਰ ਤੇ ਤੰਦਰੁਸਤ ਹੋਈ ਆਸ਼ਾ ਰਾਣੀ ਆਪਣੇ ਕੀਤੇ ਤੇ ਪਛਤਾਵਾ ਕਰਨ ਲੱਗੀ ਕਿ ਉਸ ਨੇ ਆਪਣੇ ਪਤੀ ਤੇ ਪੁੱਤਰਾਂ ਦੀ ਮਿਹਨਤ ਦੀ ਕਮਾਈ ਨੂੰ ਅਖੌਤੀ ਮਾਤਾ ਆਸ਼ਾ ਰਾਣੀ ਕੋਲ ਅਜਾਈਂ ਗਵਾਇਆ ਹੈ। ਉਸਨੂੰ ਮਾਤਾ ਦੇ ਫਰੇਬ ਤੇ ਕੀਤੇ ਜਾਂਦੇ ਪਾਖੰਡ ਉੱਪਰ ਰਹਿ ਰਹਿ ਕੇ ਗੁੱਸ ਆਉਂਦਾ। ਪਰਿਵਾਰ ਦੇ ਤਰਕਸ਼ੀਲ ਵਿਚਾਰਾਂ ਵਾਲੇ ਵੱਡੇ ਲੜਕੇ ਰਾਜ ਕੁਮਾਰ ਦੇ ਜ਼ੋਰ ਪਾਉਣ ਤੇ ਪਰਿਵਾਰ ਵੱਲੋਂ ਅਖੌਤੀ ਮਾਤਾ ਨੂੰ ਦਿੱਤੇ ਪੈਸੇ ਵਾਪਸ ਕਰਵਾਉਣ ਲਈ ਤਰਕਸ਼ੀਲਾਂ ਨੂੰ ਬੇਨਤੀ ਕੀਤੀ ਗਈ। ਇਸ ਸਬੰਧੀ ਬਰਗਾੜੀ ਇਕਾਈ ਦੀ ਕਾਰਜਕਾਰਨੀ ਦੀ ਮੀਟਿੰਗ ਵਿਚ ਇਹ ਫੈਸਲਾ ਲਿਆ ਗਿਆ ਕਿ ਜੇਕਰ ਸਬੰਧਤ ਪਰਿਵਾਰ ਮੁਦੱਈ ਬਣਨ ਤੇ ਅੱਗੇ ਲੱਗਣ ਨੂੰ ਤਿਆਰ ਹੋਵੇ ਤਾਂ ਤਰਕਸ਼ੀਲ ਸੁਸਾਇਟੀ ਸਾਰੇ ਮਾਮਲੇ 'ਚ ਸੂਤਰਧਾਰ ਬਣਨ ਨੂੰ ਤਿਆਰ ਹੋਵੇਗੀ। ਪਰਿਵਾਰ ਵੱਲੋਂ ਇਹ ਤਸੱਲੀ ਲੈਣ ਤੋਂ ਬਾਅਦ ਇਲਾਕੇ ਦੇ ਤਰਕਸ਼ੀਲ ਕਾਮਿਆਂ ਦੀ ਇੱਕ ਸਾਂਝੀ ਟੀਮ ਦਾ ਗਠਨ ਹੋਇਆ ਜਿਸ ਵਿਚ ਰਾਜਿੰਦਰਜੀਤ, ਗੁਰਜਿੰਦਰ, ਜਸਵੰਤ ਜੱਸ, ਨਿਰਮਲ ਪਟਵਾਰੀ, ਲਖਵਿੰਦਰ ਹਾਲੀ, ਸੁਖਚੈਨ ਥਾਂਦੇਵਾਲਾ ਤੇ ਬਲਕਾਰ ਨੂੰ ਸ਼ਾਮਲ ਕੀਤਾ ਗਿਆ। ਸਾਰੀ ਟੀਮ ਫਰੀਦਕੋਟ ਦੀ ਕੋਤਵਾਲੀ 'ਚ ਲਿਖਤੀ ਸੂਚਨਾ ਦੇਣ ਉਪਰੰਤ ਅਖੌਤੀ ਮਾਤਾ ਆਸ਼ਾ ਰਾਣੀ ਦੇ ਘਰ ਪਹੁੰਚੀ। ਉਸਦੇ ਘਰ ਜਾ ਕੇ ਤਰਕਸ਼ੀਲਾਂ ਨੇ ਆਪਣੇ ਆਉਣ ਦਾ ਮਕਸਦ ਦੱਸਿਆ। ਮਾਈ ਤੇ ਉਸਦੇ ਪਤੀ ਨਾਲ ਹੋਈ ਤਲਖ਼ਕਲਾਮੀ ਉਪਰੰਤ ਉਨ੍ਹਾਂ ਇਹ ਤਾਂ ਮੰਨ ਲਿਆ ਕਿ ਮੂਰਤੀ ਦੇਵੀ ਤੋਂ ਉਸਦੇ ਪਤੀ ਦੇ ਇਲਾਜ ਲਈ ਉਨ੍ਹਾਂ 3000 ਰੁਪਏ ਲਏ ਹਨ ਪਰ ਨਾਲ ਹੀ ਘੜਿਆ ਘੜਾਇਆ ਇਹ ਜਵਾਬ ਵੀ ਦਿੱਤਾ ਕਿ ਉਹ ਕਿਹੜਾ ਕਿਸੇ ਨੂੰ ਘਰੋਂ ਸੱਦਣ ਜਾਂਦੇ ਆ,। ਲੋਕ ਆਪ ਚੱਲ ਕੇ ਪੈਸੇ ਦੇਣ ਆਉਂਦੇ ਹਨ। ਤਰਕਸ਼ੀਲ ਟੀਮ ਵੱਲੋਂ ਕਾਨੂੰਨੀ ਕਾਰਵਾਈ ਕਰਨ ਦੀ ਧਮਕੀ ਦੇਣ ਤੋਂ ਬਾਅਦ ਪਾਖੰਡੀ ਮਾਤਾ ਆਸ਼ਾ ਰਾਣੀ ਦੇ ਪਤੀ ਨੇ ਮਜ਼ਬੂਰੀ ਵੱਸ ਇੱਕ ਕਾਗਜ਼ ਤੇ 'ਬੁੱਧਵਾਰ ਨੂੰ 3000 ਰੁਪਏ ਦੇਣੇ ਹਨ' ਲਿਖਕੇ ਦਸਤਖ਼ਤ ਕਰ ਦਿੱਤੇ। ਟੀਮ ਇਸ ਕਾਰਵਾਈ ਉਪਰੰਤ ਵਾਪਸ ਆ ਗਈ।

ਮਿਥੇ ਬੁੱਧਵਾਰ ਨੂੰ ਜਦ ਤਰਕਸ਼ੀਲ ਟੀਮ ਮੁੜ ਅਖੌਤੀ ਮਾਤਾ ਵੱਲੋਂ ਲੁੱਟੇ ਪੈਸੇ ਵਾਪਸ ਲੈਣ ਗਈ ਤਾਂ ਉੱਥੇ ਦ੍ਰਿਸ਼ ਬਦਲਿਆ ਹੋਇਆ ਸੀ। ਉਨ੍ਹਾਂ ਦੇ ਚੇਲੇ ਚਪਟਿਆਂ ਤੇ ਗੁੰਡਿਆਂ ਦਾ ਭਾਰੀ ਜਮਘਟਾ ਸੀ। ਨਿਰਮਲ ਪਟਵਾਰੀ ਨੇ ਆਖਿਆ ਕਿ ਉਹ ਮੂਰਤੀ ਦੇਵੀ ਤੋਂ ਲਏ ਪੈਸੇ ਵਾਪਸ ਲੈਣ ਆਏ ਹਨ ਤੇ ਹੁਣ ਉਹ ਕਿਸੇ ਕਿਸਮ ਦੀ ਫਾਲਤੂ ਬਹਿਸ 'ਚ ਨਹੀਂ ਪੈਣਗੇ। ਸਾਧਾਂ ਦਾ ਇੱਕ ਅਖੌਤੀ ਲੀਡਰ ਤਰਕਸ਼ੀਲਾਂ ਨੂੰ ਸਕੂਟਰਾਂ ਤੋਂ ਉੱਤਰ ਕੇ ਅੰਦਰ ਬੈਠਣ ਲਈ ਮਜਬੂਰ ਕਰਨ ਲੱਗਾ। ਜਦੋਂ ਤਰਕਸ਼ੀਲਾਂ ਨੇ ਅੰਦਰ ਜਾ ਕੇ ਬੈਠਣ ਤੋਂ ਇਨਕਾਰ ਕਰਦਿਆਂ ਮੁੜ ਪੈਸੇ ਮੰਗੇ ਤਾਂ ਪਹਿਲਾਂ ਬਣਾਈ ਯੋਜਨਾ ਅਨੁਸਾਰ ਸਾਧਾਂ ਦੇ

ਗੁੰਡਿਆਂ ਨੇ ਡਾਂਗਾਂ ਤੇ ਰਾਈਫਲਾਂ ਵਗੈਰਾ ਕੱਢ ਲਈਆਂ। ਗੁੰਡਿਆਂ ਦੀ ਮਨਸ਼ਾ ਨੂੰ ਸਮਝਦਿਆਂ ਟੀਮ ਦੇ ਮੈਂਬਰਾਂ ਨੇ ਉੱਥੋਂ ਵਾਪਸ ਮੁੜਨ ਵਿਚ ਹੀ ਭਲਾਈ ਸਮਝੀ। ਟੀਮ ਨੇ ਵਾਪਸ ਆ ਕੇ ਜ਼ਿਲਾ ਕਚਿਹਰੀ ਫਰੀਦਕੋਟ ਵਿਖੇ ਐਡਵੋਕੇਟ ਅਵਤਾਰ ਗੋਂਦਾਰਾ ਦੇ ਦਫਤਰ 'ਚ ਮੀਟਿੰਗ ਕਰਕੇ ਅਗਲੀ ਕਾਰਵਾਈ ਤੇ ਵਿਚਾਰ ਕੀਤੀ। ਸਰਵ ਸੰਮਤੀ ਨਾਲ ਇਹ ਫੈਸਲਾ ਹੋਇਆ ਕਿ ਸ਼ਿਕਾਇਤ ਨੂੰ ਜ਼ਿਲਾ ਸ਼ਿਕਾਇਤ ਨਿਵਾਰਨ ਅਫਸਰ ਦੇ ਸਾਹਮਣੇ ਪੇਸ਼ ਕੀਤਾ ਜਾਵੇ। ਇਸ ਸਬੰਧ 'ਚ ਕਾਮਰੇਡ ਪਵਨਪ੍ਰੀਤ ਸਿੰਘ ਦਾ ਸਹਿਯੋਗ ਵੀ ਲਿਆ ਗਿਆ। ਟੀਮ ਨੇ ਸ਼ਿਕਾਇਤ ਨਿਵਾਰਨ ਅਫਸਰ ਸੁਮੇਰ ਸਿੰਘ ਗੁੱਜਰ ਨਾਲ ਮੁਲਾਕਾਤ ਕਰਕੇ ਆਪਣੀ ਵਿਚਾਰਧਾਰਾ ਤੇ ਅਖੌਤੀ ਮਾਈ ਵੱਲੋਂ ਮਾਰੀ ਗਈ ਠੱਗੀ ਬਾਰੇ ਵੇਰਵੇ ਸਹਿਤ ਦੱਸਿਆ। ਅਫਸਰ ਨੇ ਤਰਕਸ਼ੀਲਾਂ ਦੀ ਘਾਲਣਾ ਤੋਂ ਪ੍ਰਭਾਵਿਤ ਹੋ ਕੇ ਸਾਰੇ ਮਾਮਲੇ ਦੀ ਤਹਿ ਤੱਕ ਛਾਣਬੀਣ ਕਰਕੇ ਇਨਸਾਫ ਦਿਵਾਉਣ ਦਾ ਭਰੋਸਾ ਦਿੱਤਾ। ਕੇਸ ਦੀ ਸੁਣਵਾਈ ਚੱਲ ਪਈ। ਹਰ ਤਾਰੀਖ ਤੇ ਮੂਰਤੀ ਦੇਵੀ, ਰਾਜ ਕੁਮਾਰ ਤੇ ਤਰਕਸ਼ੀਲ ਟੀਮ ਦੇ ਮੈਂਬਰ ਕਈ ਕਈ ਘੰਟੇ ਖੜੇ ਰਹਿੰਦੇ। ਕੇਸ ਦੀ ਫਾਈਲ ਦਾ ਦੋ ਵਾਰ ਦਫਤਰ ਗੁੰਮ ਹੋਣਾ ਤਰਕਸ਼ੀਲਾਂ ਦੇ ਇਸ ਸ਼ੰਕੇ ਨੂੰ ਪੱਕਿਆਂ ਕਰ ਗਿਆ ਕਿ ਅਖੌਤੀ ਮਾਤਾ ਵੱਲੋਂ ਸਿਆਸੀ ਪੱਧਰ ਤੇ ਜ਼ੋਰ ਅਜ਼ਮਾਈ ਕੀਤੀ ਜਾ ਰਹੀ ਹੈ। ਆਖਰ ਉਹੀ ਹੋਇਆ ਜਿਸਦਾ ਤਕਰੀਬਨ ਪਤਾ ਹੀ ਸੀ। ਜ਼ਿਲਾ ਸ਼ਿਕਾਇਤ ਨਿਵਾਰਨ ਅਫਸਰ ਦੀ ਅਦਾਲਤ ਵਿਚੋਂ ਤਰਕਸ਼ੀਲਾਂ ਦਾ ਕੇਸ ਖਾਰਜ ਕਰ ਦਿੱਤਾ ਗਿਆ। ਇਸੇ ਦੌਰਾਨ ਮੂਰਤੀ ਦੇਵੀ ਦੇ ਪਰਿਵਾਰ ਤੇ ਦਬਾਅ ਪਾਉਣ ਦੇ ਮਨਸ਼ੇ ਨਾਲ ਉਸਦੇ ਛੋਟੇ ਲੜਕੇ ਨੂੰ ਪੁਲਿਸ ਤੋਂ ਚੁਕਵਾ ਦਿੱਤਾ। ਸਾਧਾਂ ਦੇ ਟੋਲੇ ਕੋਟਕਪੂਰੇ ਦੇ ਤਰਕਸ਼ੀਲਾਂ ਦਾ ਥਹੁ ਪਤਾ ਭਾਲਦੇ ਕਈ ਵਾਰ ਵੇਖੇ ਗਏ। ਸਾਰਿਆਂ ਤੇ ਕਿਸੇ ਨਾ ਕਿਸੇ ਰੂਪ 'ਚ ਕੇਸ ਦੀ ਪੈਰਵੀ ਨਾ ਕਰਨ ਤੇ ਪਿਛਾਂਹ ਹਟਣ ਬਾਰੇ ਦਬਾਅ ਪੈਂਦਾ ਰਿਹਾ।

ਕੋਈ ਹੋਰ ਚਾਰਾ ਨਾ ਚਲਦਾ ਵੇਖ ਕੇ ਤਰਕਸ਼ੀਲ ਟੀਮ ਨੇ ਮੁੜ ਐਡਵੋਕੇਟ ਅਵਤਾਰ ਗੋਂਦਾਰਾ ਜੀ ਨਾਲ ਮਸ਼ਵਰਾ ਕੀਤਾ। ਫਿਰ ਕੇਸ ਨੂੰ ਖਪਤਕਾਰ ਅਦਾਲਤ 'ਚ ਚਲਾਉਣ ਦਾ ਫੈਸਲਾ ਲਿਆ ਗਿਆ। ਗੋਂਦਾਰਾ ਜੀ ਨੇ ਕੇਸ ਮੁੜ ਤਿਆਰ ਕਰਕੇ ਆਸ਼ਾ ਰਾਣੀ ਦੇ ਪਤੀ ਤੋਂ ਲਿਖਵਾਈ ਪਰਚੀ ਦੇ ਆਧਾਰ ਤੇ ਅਦਾਲਤ 'ਚ ਕੇਸ ਕੀਤਾ। ਮੁਦੱਈ ਤੇ ਗਵਾਹ ਹੁਣ ਖਪਤਕਾਰ ਅਦਾਲਤ ਵਿਚ ਜਾ ਖੜੇ ਹੋਏ। ਦੋ ਤਿੰਨ ਤਾਰੀਖਾਂ ਤੋਂ ਬਾਅਦ ਅਖੌਤੀ ਮਾਤਾ ਆਸ਼ਾ ਰਾਣੀ ਤੇ ਉਸਦਾ ਪਤੀ ਪੇਸ਼ ਹੋਏ। ਉਸਨੇ ਅਦਾਲਤ 'ਚ ਇਹ ਮੰਨਿਆ ਕਿ ਉਹ ਧਾਗੇ ਤਵੀਤ ਕਰਨ ਤੇ ਪੁੱਛਾਂ ਦੇਣ ਦਾ ਧੰਦਾ ਕਰਦੀ ਹੈ ਤੇ ਉਸਨੇ ਮੂਰਤੀ ਦੇਵੀ ਤੋਂ ਉਸਦੇ ਪਤੀ ਦੇ ਇਲਾਜ ਲਈ ਤਿੰਨ ਹਜ਼ਾਰ ਰੁਪਏ ਲਏ ਸਨ। ਇਸ ਨਾਲ ਮੁਦੱਈ ਪੱਖ ਬੇਹੱਦ ਮਜਬੂਤ ਹੋ ਗਿਆ। ਇੱਕ ਵਾਰ ਫਿਰ ਸਬੰਧਤ ਪਰਿਵਾਰ ਤੇ ਤਰਕਸ਼ੀਲਾਂ ਨੂੰ ਧਮਕੀਆਂ ਮਿਲਣ ਦਾ ਸਿਲਸਿਲਾ ਸ਼ੁਰੂ ਹੋਇਆ ਪਰ ਮੂਰਤੀ ਦੇਵੀ ਦੇ ਪਰਿਵਾਰ ਦੀ ਤਰਕਸ਼ੀਲਾਂ ਵਾਂਗ ਅਡੋਲਤਾ ਕਾਇਮ ਰਹੀ।

ਆਖਰਕਾਰ ਸ੍ਰੀ ਐਸ. ਕੇ. ਰਾਜਪੂਤ, ਸ. ਜੋਗਾ ਸਿੰਘ ਅਤੇ ਸ੍ਰੀ ਐਸ. ਕੇ. ਭਾਟੀਆ ਤੇ ਆਧਾਰਿਤ ਜੱਜਾਂ ਦੇ ਤਿੰਨ ਮੈਂਬਰੀ ਬੈਂਚ ਨੇ ਅਖੌਤੀ ਮਾਈ ਆਸ਼ਾ ਰਾਣੀ ਦੇ ਖ਼ਿਲਾਫ ਫੈਸਲਾ ਸੁਣਾਇਆ। ਉਨ੍ਹਾਂ ਆਪਣੇ ਫੈਸਲੇ 'ਚ ਲਿਖਿਆ ਕਿ ਆਸ਼ਾ ਰਾਣੀ ਨੇ ਧੋਖੇ ਨਾਲ ਮੂਰਤੀ ਦੇਵੀ ਤੋਂ ਉਸਦੇ ਪਤੀ ਦੇ ਇਲਾਜ ਲਈ 3000 ਰੁਪਏ ਠੱਗੇ ਹਨ ਜਦਕਿ ਉਸ ਇਲਾਜ ਕਰਨ ਦੀ ਕੋਈ ਸ਼ਕਤੀ ਨਹੀਂ ਹੈ। ਜੱਜਾਂ ਦੇ ਬੈਂਚ ਨੇ ਅਖੌਤੀ ਨੂੰ ਮੂਰਤੀ ਦੇਵੀ ਦੇ 3000 ਰੁਪਏ ਵਾਪਸ ਕਰਨ ਦੇ ਨਾਲ ਨਾਲ ਕੇਸ ਤੇ ਹੋਏ ਖਰਚ ਦੇ ਹਰਜਾਨੇ ਵਜੋਂ 500 ਰੁਪਏ ਜੁਰਮਾਨਾ ਅਦਾ ਕਰਨ ਦਾ ਹੁਕਮ ਸੁਣਾਇਆ। ਅਖੌਤੀ ਮਾਈ ਨੇ ਆਪਣੀ ਹਾਰ ਸਵੀਕਾਰ ਕਰਦਿਆਂ ਮੂਰਤੀ ਦੇਵੀ ਪਰਿਵਾਰ ਨੂੰ ਪੂਰੀ ਰਕਮ ਵਾਪਸ ਕੀਤੀ। ਅੰਤ 'ਤੇ ਖੁਸ਼ੀ ਅਤੇ ਤਸੱਲੀ ਵਾਲੀ ਗੱਲ ਇਹ ਰਹੀ ਇਸ ਸਮੁੱਚੇ ਕੇਸ ਦੀ ਅਖ਼ਬਾਰਾਂ ਰਾਹੀਂ ਚਰਚਾ ਹੋਣ ਸਦਕਾ ਅਖੌਤੀ ਮਾਤਾ ਦਾ ਧਾਗੇ ਤਵੀਤਾਂ ਨਾਲ ਲੋਕਾਂ ਨੂੰ ਲੁੱਟਣ ਦਾ ਧੰਦਾ ਮੁਕੰਮਲ ਰੂਪ 'ਚ ਬੰਦ ਹੋ ਗਿਆ।

*ਤਰਕਸ਼ੀਲ ਫੀਚਰਜ਼*

*ਕਵਿਤਾ*

## ਪੁੰਨ ਦੀ ਸਮਝ ਨਾ ਆਈ

*ਗੁਰਤੇਜ ਸਿੰਘ ਬਿੱਲੂ*

ਮੰਦਰਾਂ ਅੰਦਰ ਟੱਲ ਖੜਕਦੇ,
ਗੁਰਦੁਆਰਿਆਂ ਵਿੱਚ ਪੜ੍ਹਦੇ ਭਾਈ।
ਵਿੱਚ ਮਸੀਤਾਂ ਮੁਸਲਮਾਨ ਵੀ,
ਅੱਲ੍ਹਾ ਪਾਕ ਦੀ ਦੇਣ ਦੁਹਾਈ।
ਧੂਣੀ ਲਾ ਕੇ ਬੈਠੇ ਬਾਬੇ,
ਪੁੱਤ ਬਖ਼ਸ਼ਦੇ ਲੋਕਾਂ ਤਾਈਂ।
ਵੱਡੇ ਵੱਡੇ ਲੈ ਚੜ੍ਹਾਵੇ,
ਸੁਆਹ ਦੀ ਚੁਟਕੀ ਪੱਲੇ ਪਾਈ।
ਲੀਡਰ ਨੇਤਾ ਕਰਨ ਸਹਾਇਤਾ,
ਤਾਹੀਓਂ ਜਾਂਦੇ ਕਾਂਡ ਕਰਾਈ।
ਖੀਰ ਅਤੇ ਪ੍ਰਸ਼ਾਦ ਵਰਤਦੇ,
ਰੱਜਿਆਂ ਨੂੰ ਜਾਂਦੇ ਹੋਰ ਰਜਾਈ।
ਬੂਹੇ ਅੱਗੇ ਬੈਠੇ ਮੰਗਣ,
ਭੁੱਖੇ ਬੱਚੇ ਜਾਣ ਕੁਰਲਾਈ।
ਸੇਵਕ ਕਹਿੰਦੇ ਘੰਟਾ ਕੁ ਅਟਕੋ,
ਜੂਠਾ ਜੇ ਬਚਿਆ ਲੈ ਜੋ ਭਾਈ।
ਮਾਨਵਤਾ ਦਾ ਧਰਮ ਕੀ ਹੈ,
ਅਜੇ ਤੱਕ ਨਹੀਂ ਸੋਝੀ ਆਈ।
ਪੁੰਨ ਕਰਨਾ ਕਹਿੰਦੇ ਕਿਸ ਨੂੰ
ਬਿੱਲੂ ਦੇ ਗੱਲ ਸਮਝ ਨਾ ਆਈ।





# ਜਿਗਿਆਸਾ

*1. ਚਾਰਵਾਕ ਕੌਣ ਸਨ ?*

*2. ਧਰਤੀ ਅਤੇ ਹੋਰ ਗ੍ਰਹਿ ਸੂਰਜ ਦੁਆਲੇ ਚੱਕਰ ਕਢਦੇ ਹਨ। ਜੇਕਰ ਅਸੀਂ ਰੱਸੀ ਨਾਲ ਬੰਨ੍ਹ ਕੇ ਕੋਈ ਚੀਜ ਘੁਮਾਈਏ ਤਾਂ ਛੱਡਣ 'ਤੇ ਉਹ ਦੂਰ ਜਾ ਡਿਗਦੀ ਹੈ। ਪਰ ਗ੍ਰਹਿ ਘੁੰਮਦੇ ਹੋਏ ਦੂਰ ਕਿਉਂ ਨਹੀਂ ਜਾਂਦੇ?*

***ਮਨੋਜ ਕੁਮਾਰ ਲਵਲੀ, ਘੁੜਕਾ (ਜਲੰਧਰ)***

- ਚਾਰਵਾਕ ਪੁਰਾਤਨ ਭਾਰਤ ਦਾ ਪਦਾਰਥਵਾਦੀ ਚਿੰਤਕ ਸੀ। ਭਾਰਤ ਦੇ ਗੈਰਵੇਦਾਂਤਕ ਪਦਾਰਥਕ ਫਲਸਫੇ ਨੂੰ ਲੋਕਾਇਤ ਜਾਂ ਚਾਰਵਾਕ ਆਖਿਆ ਜਾਂਦਾ ਹੈ। ਚਾਰਵਾਕ ਦਾ ਸ਼ਾਬਦਿਕ ਅਰਥ ਕੁਝ ਵਿਦਵਾਨ ਚਾਰੂ ਭਾਵ ਮਿੱਠੀਆਂ ਗੱਲਾਂ ਕਰਨ ਵਾਲੇ ਤੋਂ ਨਿਕਲਿਆ ਮੰਨਦੇ ਹਨ ਜਦੋਂ ਕਿ ਕੁਝ ਵਿਦਵਾਨਾਂ ਅਨੁਸਾਰ ਚਾਰਵਾਕ ਦਾ ਅਰਥ ਦੂਸਰੇ ਮੱਤਾਂ ਭਾਵ ਵੇਦਾਂਤਕ ਮੱਤਾਂ ਨੂੰ ਚਰ ਭਾਵ ਖਾ ਜਾਣ ਵਾਲੇ ਮਤ ਵਜੋਂ ਕਰਦੇ ਹਨ ਅਤੇ ਕੁਝ ਵਿਦਵਾਨ ਇਹ ਵੀ ਮੰਨਦੇ ਹਨ ਕਿ ਚਾਰਵਾਕ ਇਸ ਮਤ ਨੂੰ ਆਰੰਭ ਕਰਨ ਵਾਲੇ ਮੋਢੀ ਦਾ ਨਾਮ ਸੀ। ਕੁਝ ਵੀ ਹੋਵੇ ਪਰ ਇੱਕ ਗੱਲ ਸਪਸ਼ਟ ਹੈ ਕਿ ਚਾਰਵਾਕ ਪਦਾਰਥਵਾਦੀ ਦਰਸ਼ਨ ਸੀ ਜੋ ਕਿਸੇ ਅਖੌਤੀ ਪ੍ਰਮਾਤਮਾ ਜਾਂ ਬ੍ਰਹਮ ਵਿੱਚ ਯਕੀਨ ਨਹੀਂ ਰਖਦਾ ਸੀ। ਇਹ ਮਤ ਪੁਨਰਜਨਮ ਦੇ ਸਿਧਾਂਤ ਦਾ ਕੱਟੜ ਆਲੋਚਕ ਸੀ ਅਤੇ ਅਕਸਰ ਇਸ ਦੀਆਂ ਬ੍ਰਾਹਮਣੀ ਰੀਤਾਂ ਦਾ ਮਖੌਲ ਉਡਾਉਂਦਾ ਰਹਿੰਦਾ ਸੀ। ਅੱਜ ਇਸ ਮੱਤ ਦੇ ਕੋਈ ਵੀ ਗ੍ਰੰਥ ਨਹੀਂ ਮਿਲਦੇ ਕਿਉਂਕਿ ਇਹ ਲਿਖਤਾਂ ਭਾਰੂ ਬ੍ਰਾਹਮਣੀ ਮਤ ਵਾਲਿਆਂ ਨੇ ਸਾੜ ਦਿੱਤੀਆਂ ਸਨ। ਅੱਜ ਚਾਰਵਾਕ ਬਾਰੇ ਗਿਆਨ ਚਾਰਵਾਕ ਦੇ ਵਿਰੋਧੀਆਂ ਵੱਲੋਂ ਖੰਡਨ ਲਈ ਲਿਖੀਆਂ ਚਾਰਵਾਕੀ ਟੂਕਾਂ ਤੋਂ ਹੀ ਪ੍ਰਾਪਤ ਹੁੰਦਾ ਹੈ।

2. ਇਹ ਠੀਕ ਹੈ ਕਿ ਜਦ ਕੋਈ ਵਸਤੂ ਚੱਕਰ ਵਿੱਚ ਘੁੰਮ ਰਹੀ ਹੋਵੇ ਤਾਂ ਉਸ ਉਤੇ ਬਾਹਰ ਵੱਲ ਨੂੰ ਬਲ ਲਗਦਾ ਹੈ ਇਸ ਬਲ ਨੂੰ ਅਪਕੇਂਦਰੀ ਬਲ (Centrifugal force) ਕਿਹਾ ਜਾਂਦਾ ਹੈ। ਬ੍ਰਹਿਮੰਡ ਵਿੱਚ ਜੋ ਗ੍ਰਹਿ ਅਤੇ ਉਪਗ੍ਰਹਿ ਘੁੰਮ ਰਹੇ ਹਨ ਉਹਨਾਂ ਉਤੇ ਵੀ ਇਹ ਬਲ ਕੰਮ ਕਰ ਰਿਹਾ ਹੁੰਦਾ ਹੈ। ਇਸ ਬਲ ਦੇ ਨਾਲ ਨਾਲ ਇਹਨਾਂ ਵਿਚਕਾਰ ਗੁਰੂਤਾ ਖਿੱਚ ਬਲ ਵੀ ਕ੍ਰਿਆ ਕਰ ਰਿਹਾ ਹੁੰਦਾ ਹੈ ਜੋ ਇਹਨਾਂ ਆਪਸ ਵਿੱਚ ਬੰਨ ਕੇ ਰਖਦਾ ਹੈ। ਜੇ ਗੁਰੂਤਾ ਖਿੱਚ ਦਾ ਬਲ ਨਾ ਹੋਵੇ ਤਾਂ ਤੁਹਾਡੇ ਲਿਖੇ ਅਨੁਸਾਰ ਹੀ ਧਰਤੀ ਸੂਰਜ ਤੋਂ ਬਹੁਤ ਦੂਰ ਚਲੇ ਜਾਣ ਅਤੇ ਜੇ ਘੁੰਮਣ ਗਤੀ ਕਾਰਣ ਪੈਦਾ ਹੋਇਆ ਅਪਕੇਂਦਰੀ ਬਲ (Centrifugal force) ਨਾ ਹੋਵੇ ਤਾਂ ਗੁਰੂਤਾ ਦੀ ਖਿੱਚ ਨਾਲ ਧਰਤੀ ਅਤੇ ਹੋਰ ਗ੍ਰਹਿ ਸੂਰਜ ਦੇ ਵਿੱਚ ਚਲੇ ਜਾਣ। ਸੋ ਇਹ ਦੋਹਵੇਂ ਬਲ ਇੱਕ ਦੂਸਰੇ ਨੂੰ ਬੈਲੈਂਸ ਕਰੀ ਰਖਦੇ ਹਨ ਅਤੇ ਸਾਰੇ ਗ੍ਰਹਿ ਇੱਕ ਨਿਸਚਿਤ ਦੂਰੀ ਉਤੇ ਘੁੰਮਦੇ ਰਹਿੰਦੇ ਹਨ।

*1. ਸਾਡੇ ਪੁਰਾਤਨ ਗ੍ਰੰਥਾਂ ਵਿੱਚ 'ਪਾਰਸ' (ਲੋਹੇ ਤੋਂ ਸੋਨਾ ਬਨਾਉਣ ਵਾਲੀ ਵੱਟੀ) ਅਤੇ 'ਰਾਜ ਹੰਸ' ( ਪੰਛੀ ਜੋ ਦੁੱਧ ਤੋਂ ਪਾਣੀ ਵੱਖਰਾ ਕਰਨ ਦੀ ਸਮਰੱਥਾ ਰਖਦਾ ਹੈ ਅਤੇ ਸਿਰਫ ਮੋਤੀ ਖਾਂਦਾ ਹੈ) ਦਾ ਜ਼ਿਕਰ ਆਉਂਦਾ ਹੈ। ਕੀ ਇਹ ਚੀਜਾਂ ਅੱਜ ਵੀ ਮੌਜੂਦ ਹਨ ਜਾਂ ਇਹਨਾਂ ਦਾ ਵਜੂਦ ਖਤਮ ਹੋ ਚੁੱਕਾ ਹੈ।*

*2. ਕੋਇਲਾ ਅਤੇ ਹੀਰਾ ਦੋਹਨੋ ਹੀ ਕਾਰਬਨ ਦੇ ਰੂਪ ਹਨ ਫਿਰ ਕੋਇਲੇ ਦੀ ਕੀਮਤ 7-8 ਰੁਪਏ ਕਿਲੋ ਅਤੇ ਹੀਰੇ ਦੀ ਲੱਖਾਂ ਕਰੋੜਾਂ ਰੁਪਈਆਂ ਵਿੱਚ ਕਿਉਂ ਹੈ?*

***ਗਿਆਨ ਚੰਦ, ਨਿਰੰਕਾਰੀ ਰੈਡੀਮੇਡ ਗਾਰਮੈਂਟਸ, ਲਹਿਰਾਗਾਗਾ।***

ਪਾਰਸ ਵਰਗੀਆਂ ਵਸਤੂਆਂ ਅਤੇ ਦੁੱਧ ਤੋਂ ਪਾਣੀ ਵਖਰਾ ਕਰਨ ਵਾਲੇ ਪੰਛੀ ਨਾ ਪਹਿਲਾਂ ਕਦੇ ਮੌਜੂਦ ਸਨ ਅਤੇ ਨਾ ਹੀ ਹੁਣ ਇਹਨਾਂ ਦਾ ਕੋਈ ਵਜੂਦ ਹੈ। ਇਹ ਪਹਿਲਾਂ ਵੀ ਲੋਕਾਂ ਦੀ ਕਲਪਨਾ ਵਿੱਚ ਹੀ ਸਨ ਅਤੇ ਹੁਣ ਵੀ। ਇਸੇ ਤਰ੍ਹਾਂ ਹੀ ਹਰ ਮਨਚਾਹੀ ਵਸਤੂ ਦੇ ਸਕਣ ਵਾਲਾ 'ਕਲਪ ਬ੍ਰਿਛ,' ਜਾਂ ਹਵਾ ਵਿੱਚ ਉਡਾਕੇ ਲੈ ਜਾਣ ਵਾਲਾ 'ਉਡਣ ਖਟੋਲਾ' ਦੇਹ ਪਲਟ ਸਕਣ ਵਾਲਾ 'ਇੱਛਾਧਾਰੀ ਸੱਪ' ਆਦਿ ਵੀ ਪ੍ਰਚੀਨ ਲੋਕਾਂ ਦੀ ਕਲਪਨਾ ਦੀ ਪੈਦਾਵਾਰ ਸਨ ਜਿੰਨ੍ਹਾਂ ਨੂੰ ਉਹ ਵੱਖ ਵੱਖ ਕਿੱਸੇ ਕਹਾਣੀਆਂ ਵਿੱਚ ਜੋੜ ਦਿੰਦੇ ਸਨ।

ਖੈਰ ਤੁਹਾਡੇ ਇਸ ਸਵਾਲ ਬਾਰੇ ਕੁਝ ਵਿਸਥਾਰ ਵਿੱਚ ਗੱਲ ਕਰੀਏ ਤਾਂ ਇਸ ਗੱਲ ਨੂੰ ਸਮਝਿਆ ਜਾ ਸਕਦਾ ਹੈ ਕਿ ਪੱਛਮੀ ਦੇਸ਼ਾਂ ਵਿੱਚ ਵਿਗਿਆਨ ਕਿਉਂ ਵਿਕਸਿਤ ਹੋਇਆ ਅਤੇ ਸਾਡੇ ਕਿਉਂ ਨਹੀਂ। ਅਸਲ ਵਿੱਚ ਸਾਰੀ ਦੁਨੀਆਂ ਦੇ ਲੋਕਾਂ ਦੀ ਬਹੁਤ ਤੀਬਰ ਇੱਛਾ ਰਹੀ ਹੈ ਕਿ ਉਹਨਾਂ ਕੋਲ ਕੋਈ ਅਜਿਹਾ ਢੰਗ ਹੋਵੇ ਜਿਸ ਨਾਲ ਉਹ ਹੋਰ ਧਾਤਾਂ ਨੂੰ ਸੋਨੇ ਵਿੱਚ ਬਦਲ ਸਕਣ। ਯੂਰਪੀ ਦੇਸ਼ਾਂ ਵਿੱਚ ਖੋਜੀ ਲੋਕਾਂ ਨੇ ਸੈਂਕੜੇ ਸਾਲ ਇਸ ਸੁਪਨੇ ਦੀ ਪੂਰਤੀ ਲਈ ਟੱਕਰਾਂ ਮਾਰੀਆਂ। ਉਹਨਾਂ ਨੇ ਲੋਹੇ ਵਰਗੀਆਂ ਸਸਤੀਆਂ ਧਾਤੂਆਂ ਨੂੰ ਹਜਾਰਾਂ ਤਰ੍ਹਾਂ ਦੇ ਮਿਸ਼ਰਣਾਂ ਵਿੱਚ ਪਾ ਪਾ ਕੇ ਵੇਖਿਆ, ਭੱਠੀਆਂ 'ਤੇ ਚਾੜ੍ਹ ਕੇ ਕਈ ਕਈ ਦਿਨ ਰਿੰਨਦੇ ਰਹਿੰਦੇ, ਪੁਣਦੇ ਛਾਣਦੇ ਅਤੇ ਹੋਰ ਸੈਂਕੜੇ ਕਾਰਜ ਕਰਦੇ। ਲੋਹੇ ਤੋਂ ਸੋਨਾ ਤਾਂ ਨਾ ਬਣਨਾ ਸੀ ਅਤੇ ਨਾ ਹੀ ਉਹਨਾਂ ਤੋਂ ਬਣਿਆ। ਪਰ ਲੋਹੇ ਤੋਂ ਸੋਨਾ ਬਨਾਉਣ ਦੀਆਂ ਇਹਨਾਂ ਕੋਸ਼ਿਸ਼ਾਂ ਦੌਰਾਨ ਰਸਾਇਣ ਵਿਗਿਆਨ ਦੀਆਂ ਹੋਰ ਅਨੇਕਾਂ ਖੋਜਾਂ ਹੋ ਗਈਆਂ। ਸੱਚ ਤਾਂ ਇਹ ਹੈ ਕਿ ਆਧੁਨਿਕ ਰਸਾਇਣ ਵਿਗਿਆਨ ਇਹਨਾਂ ਲੋਹੇ ਤੋਂ ਸੋਨਾ ਬਨਾਉਣ ਦੀ ਕੋਸ਼ਿਸ਼ ਕਰਨ ਵਾਲਿਆਂ ਦਾ ਬਹੁਤ ਦੇਣਦਾਰ ਹੈ (Chemistry owes much to Alchemy) ਅੱਜ ਅਸੀਂ ਇਹ ਜਾਣਦੇ ਹਾਂ ਕਿ ਰਸਾਇਣਕ ਵਿਧੀਆਂ ਦੁਆਰਾ ਲੋਹੇ ਤੋਂ ਸੋਨਾ ਨਹੀਂ ਬਣਾਇਆ ਜਾ ਸਕਦਾ ਕਿਉਂਕਿ ਇਹ ਦੋ ਵੱਖੋ ਵੱਖਰੇ ਤੱਤ ਹਨ। ਪਰ ਉਹਨਾਂ ਲੋਕਾਂ ਦੀ ਆਪਣੇ ਨਿਸ਼ਾਨੇ ਨੂੰ ਪ੍ਰਾਪਤ ਕਰਨ ਦੀ

ਵਿਧੀ ਜਰੂਰ ਵਿਗਿਆਨਕ ਸੀ ਜਿਸ ਕਰਕੇ ਉਹਨਾਂ ਨੇ ਸੋਨੇ ਤੋਂ ਵੀ ਵੱਧ ਕੀਮਤੀ ਪਦਾਰਥਾਂ ਦੀ ਖੋਜ ਕਰ ਲਈ।

ਦੂਸਰੇ ਪਾਸੇ ਸਾਡੇ ਲੋਕਾਂ ਨੇ ਲੋਹੇ ਤੋਂ ਸੋਨਾ ਬਨਾਉਣ ਦੀ ਇੱਛਾ ਦੀ ਪੂਰਤੀ ਲਈ ਕੋਈ ਕੋਸ਼ਿਸਾਂ ਨਹੀਂ ਕੀਤੀਆਂ, ਬੱਸ ਇੱਕ ਕਲਪਨਾ ਕਰ ਲਈ ਕਿ ਕੋਈ ਪਾਰਸ ਨਾਮ ਦਾ ਜਾਦੂਈ ਪੱਥਰ ਹੁੰਦਾ ਹੈ ਜਿਸ ਨੂੰ ਲੋਹੇ ਨਾਲ ਲਾਉ ਅਤੇ ਸੋਨਾ ਬਣਾ ਲਵੋ। ਯਾਨੀ ਕਿ ਵਿਗਿਆਨਕ ਵਿਧੀ ਰਾਹੀਂ ਕੋਸ਼ਿਸਾਂ ਕਰਨ ਦੀ ਥਾਂ ਪਾਰਸ ਦੀ ਜਾਦੂਈ ਸ਼ਕਤੀ ਵਿੱਚ ਅੰਧਵਿਸ਼ਵਾਸ ਬਣਾ ਲਿਆ ਸਿੱਟੇ ਵਜੋਂ ਕੋਈ ਵੀ ਪ੍ਰਾਪਤੀ ਨਾ ਹੋਈ। ਇਹ ਤਾਂ ਇੱਕ ਉਦਾਹਰਣ ਹੈ ਹੋਰ ਮਾਮਲਿਆਂ ਵਿੱਚ ਵੀ ਇਵੇਂ ਹੁੰਦਾ ਰਿਹਾ, ਸੋ ਭਾਰਤ ਵਿੱਚ ਵਿਗਿਆਨ ਕਿਥੋਂ ਵਿਕਸਿਤ ਹੋਣਾ ਸੀ।

2. ਇਹ ਠੀਕ ਹੈ ਕਿ ਕੋਲਾ ਅਤੇ ਹੀਰਾ ਦੋਹਵੇਂ ਕਾਰਬਨ ਪ੍ਰਮਾਣੂਆਂ ਤੋਂ ਹੀ ਬਣੇ ਹੋਏ ਹੁੰਦੇ ਹਨ ਪ੍ਰਤੂੰ ਦੋਹਵਾਂ ਪਦਾਰਥਾਂ ਦੇ ਗੁਣਾਂ ਵਿੱਚ ਢੇਰ ਅੰਤਰ ਹਨ। ਇਹ ਅੰਤਰ ਦੋਹਵਾਂ ਪਦਾਰਥਾਂ ਵਿੱਚ ਕਾਰਬਨ ਪ੍ਰਮਾਣੂਆਂ ਦੇ ਵੱਖ ਵੱਖ ਪੈਟਰਨਾਂ ਵਿੱਚ ਜੁੜੇ ਹੋਣ ਕਾਰਣ ਹੁੰਦਾ ਹੈ। ਇਹ ਵੱਖੋ ਵੱਖਰੇ ਪੈਟਰਨ ਹੀਰੇ ਅਤੇ ਕੋਲੇ ਦੇ ਗੁਣਾਂ ਵਿੱਚ ਐਨਾ ਅੰਤਰ ਕਿਵੇਂ ਪਾ ਦਿੰਦੇ ਹਨ ਇਹ ਕੇਵਲ ਇਸ ਮੈਗਜ਼ੀਨ ਵਿੱਚ ਲਿਖ ਕੇ ਨਹੀਂ ਸਮਝਾਇਆ ਜਾ ਸਕਦਾ ਇਸ ਲਈ ਪਾਠਕ ਨੂੰ ਵਿਗਿਆਨ ਦੀ ਕਾਫੀ ਹੋਰ ਜਾਣਕਾਰੀ ਹੋਣੀ ਵੀ ਜਰੂਰੀ ਹੈ। ਸੋ ਤੁਹਾਡੇ ਸਵਾਲ ਦੇ ਸੰਦਰਭ ਵਿੱਚ ਤਾਂ ਇਹ ਹੀ ਕਿਹਾ ਜਾ ਸਕਦਾ ਹੈ ਕਿ ਕਿਸੇ ਵਸਤੂ ਦਾ ਮੁੱਲ ਉਸਦੇ ਗੁਣਾਂ ਅਤੇ ਵਰਤੋਂ ਉਤੇ ਨਿਰਭਰ ਕਰਦਾ ਹੈ ਅਤੇ ਹੀਰੇ ਅਤੇ ਕੋਲੇ ਦੇ ਗੁਣਾਂ ਵਿੱਚ ਜ਼ਮੀਨ ਅਸਮਾਨ ਦਾ ਅੰਤਰ ਹੈ ਜਿਸ ਕਰਕੇ ਇਹਨਾਂ ਦਾ ਮੁੱਲ ਵੀ ਵੱਖ ਵੱਖ ਹੈ।

*ਜਦੋਂ ਸੂਰਜ ਜਾਂ ਚੰਦ ਨੂੰ ਗ੍ਰਹਿਣ ਲਗਦਾ ਹੈ ਤਾਂ ਗਰਭਵਤੀ ਔਰਤਾਂ ਉਤੇ ਇਸਦਾ ਬਹੁਤ ਮਾੜਾ ਪ੍ਰਭਾਵ ਮੰਨਿਆ ਜਾਂਦਾ ਹੈ। ਕਿਹਾ ਜਾਂਦਾ ਹੈ ਜੇ ਗ੍ਰਹਿਣ ਲੱਗੇ ਸਮੇਂ ਗਰਭਵਤੀ ਔਰਤ ਕੋਈ ਕੰਮ ਕਰਦੀ ਹੈ ਤਾਂ ਇਸ ਨਾਲ ਬੱਚੇ ਦੇ ਕਿਸੇ ਅੰਗ ਦਾ ਵੀ ਨੁਕਸਾਨ ਹੋ ਸਕਦਾ ਹੈ। ਇਸ ਬਾਰੇ ਚਾਨਣਾ ਪਾਉ।*

*ਜਸਵੀਰ ਕੌਰ, ਪਿੰਡ ਘੁੱਦਾ (ਬਠਿੰਡਾ)*

ਅੱਜ ਤਾਂ ਅਸੀਂ ਸੂਰਜ ਅਤੇ ਚੰਨ ਗ੍ਰਹਿਣ ਲੱਗਣ ਦੇ ਵਿਗਿਆਨਕ ਕਾਰਣ ਜਾਣਦੇ ਹਾਂ ਪਰ ਜਦੋਂ ਮਨੁੱਖ ਇਸਦੇ ਵਿਗਿਆਨਕ ਕਾਰਣਾਂ ਤੋਂ ਅਣਜਾਣ ਸੀ, ਉਸ ਸਮੇਂ ਕਦੇ ਕਦਾਈਂ ਵਾਪਰਨ ਵਾਲੀ ਇਹ ਘਟਨਾ ਉਸ ਨੂੰ ਹੈਰਾਨ ਪ੍ਰੇਸ਼ਾਨ ਕਰ ਦਿੰਦੀ ਸੀ ਇਸ ਲਈ ਗ੍ਰਹਿਣ ਨਾਲ ਬਹੁਤ ਸਾਰੇ ਵਹਿਮ ਭਰਮ ਜੁੜ ਗਏ ਜੋ ਹੁਣ ਤੱਕ ਚੱਲੇ ਆਉਂਦੇ ਹਨ। ਉਂਜ ਗ੍ਰਹਿਣ ਸਮੇਂ ਕੋਈ ਅਜਿਹੀ ਕ੍ਰਿਆ ਹੁੰਦੀ ਜਿਸਦਾ ਗਰਭਵਤੀ ਔਰਤਾਂ ਜਾਂ ਪੈਦਾ ਹੋਣ ਵਾਲੇ ਬੱਚਿਆਂ ਉਤੇ ਮਾੜਾ ਅਸਰ ਪੈਂਦਾ ਹੋਵੇ। ਹਰ ਸਮੇਂ ਕੁਝ ਬੱਚੇ ਸਰੀਰਕ ਨੁਕਸਾਂ ਵਾਲੇ ਪੈਦਾ ਹੁੰਦੇ ਹੀ ਰਹਿੰਦੇ ਹਨ ਪਰ ਪ੍ਰਚਲਿਤ ਵਹਿਮ ਕਾਰਣ ਕਿਸੇ ਗ੍ਰਹਿਣ ਤੋਂ ਬਾਅਦ ਜਨਮੇ ਅਜਿਹੇ ਨੁਕਸਦਾਰ ਬੱਚਿਆਂ ਨੂੰ ਗ੍ਰਹਿਣ ਦੇ ਪ੍ਰਭਾਵ ਨਾਲ ਜੋੜ ਲਿਆ ਜਾਂਦਾ ਹੈ।

ਗ੍ਰਹਿਣ ਸਬੰਧੀ ਇੱਕ ਭੁਲੇਖਾ ਹੋਰ ਵੀ ਪਾਇਆ ਜਾਂਦਾ ਹੈ ਕਿ ਸੂਰਜ ਗ੍ਰਹਿਣ ਸਮੇਂ ਸ਼ਾਇਦ ਕੋਈ ਹਾਨੀਕਾਰਕ ਕਿਰਨਾਂ ਨਿਕਲਦੀਆਂ ਹਨ ਜਿਸ ਕਰਕੇ ਗ੍ਰਹਿਣ ਸਮੇਂ ਸੂਰਜ ਵੱਲ ਦੇਖਣ ਤੋਂ ਰੋਕਿਆ ਜਾਂਦਾ ਹੈ। ਅਸਲ ਵਿੱਚ ਸੂਰਜ ਵੱਲ ਕਦੇ ਵੀ ਲਗਾਤਾਰ ਟਿਕਟਿਕੀ ਲਗਾ ਕੇ ਵੇਖਿਆ ਜਾਵੇ ਤਾਂ ਸੂਰਜੀ ਕਿਰਨਾਂ ਦੀ ਊਰਜਾ ਇੱਕ ਜਗ੍ਹਾ 'ਤੇ ਇਕੱਠੀ ਹੋਕੇ ਅੱਖ ਦੇ ਅੰਦਰਲੀ ਰੈਟਿਨਾ ਦੇ ਸੈੱਲਾਂ ਨੂੰ ਸਾੜ ਕੇ ਅੰਨ੍ਹਾਪਣ ਪੈਦਾ ਕਰ ਦਿੰਦੀ ਹੈ ਪਰ ਆਮ ਹਾਲਤ ਵਿੱਚ ਅਸੀਂ ਸੂਰਜ ਵੱਲ ਲਗਾਤਾਰ ਟਿਕਟਿਕੀ ਲਗਾ ਕੇ ਨਹੀਂ ਦੇਖਦੇ ਜਾਂ ਕਹਿ ਲਵੋ ਦੇਖਿਆ ਹੀ ਨਹੀਂ ਜਾ ਸਕਦਾ। ਪਰ ਗ੍ਰਹਿਣ ਦੇ ਦੌਰਾਨ ਕੋਈ ਵਿਅਕਤੀ ਇਸ ਵਰਤਾਰੇ ਨੂੰ ਚੰਗੀ ਤਰ੍ਹਾਂ ਦੇਖਣ ਲਈ ਲਗਾਤਾਰ ਨੀਝ ਲਗਾ ਕੇ ਦੇਖ ਸਕਦਾ ਹੈ। ਇਸ ਸਮੇਂ ਚੰਦ ਦੇ ਪਿਛੋਂ ਨਿਕਲ ਰਹੇ ਸੂਰਜ ਵੱਲ ਲਗਾਤਾਰ ਦੇਖਣ ਨਾਲ ਸੂਰਜ ਦੇ ਉਸ ਥੋੜ੍ਹੇ ਜਿਹੇ ਭਾਗ ਵਿਚੋਂ ਵੀ ਆ ਰਹੀ ਰੋਸ਼ਨੀ ਦੀ ਤੀਬਰਤਾ ਅੱਖਾਂ ਲਈ ਹਾਨੀਕਾਰਕ ਹੋ ਸਕਦੀ ਹੈ। ਉਂਜ ਗ੍ਰਹਿਣ ਸਮੇਂ ਸੂਰਜ ਤੋਂ ਕੋਈ ਹੋਰ ਹਾਨੀਕਾਰਕ ਕਿਰਨਾਂ ਆਦਿ ਨਹੀਂ ਨਿਕਲਦੀਆਂ ਜਿੰਨਾਂ ਦਾ ਕਿਸੇ ਔਰਤ ਜਾਂ ਬੱਚੇ ਉਪਰ ਮਾੜਾ ਪ੍ਰਭਾਵ ਪੈਂਦਾ ਹੋਵੇ।

*ਨੋਟ - ਕੁਝ ਹੋਰ ਪਾਠਕਾਂ ਦੇ ਸਵਾਲ ਜਿਵੇਂ ਰਾਕੇਸ਼ ਕੁਮਾਰ ਚੋਹਲਾ ਸਾਹਿਬ ਦਾ ਰੱਬ ਅਤੇ ਕੁਦਰਤ ਬਾਰੇ, ਸੀਰਵਾਲੀ ਤੋਂ ਆਰ. ਐਸ. ਧੂਤ ਦਾ ਮੋਰ ਮੋਰਨੀ ਵਿੱਚ ਸੰਤਾਨ ਉਤਪਤੀ ਬਾਰੇ ਆਦਿ ਦੇ ਜਵਾਬ ਪਹਿਲਾਂ ਤਰਕਸ਼ੀਲ ਵਿੱਚ ਦੋ ਦੋ ਵਾਰ ਦਿੱਤੇ ਜਾ ਚੁੱਕੇ ਹਨ। ਇਹਨਾਂ ਸਵਾਲਾਂ ਦੇ ਜਵਾਬਾਂ ਲਈ ਤਰਕਸ਼ੀਲ ਸੁਸਾਇਟੀ ਵੱਲੋਂ ਨਵੀਂ ਪ੍ਰਕਾਸ਼ਿਤ ਪੁਸਤਕ 'ਤੁਸਾਂ ਪੁੱਛਿਆ'* ਵਿਚੋਂ ਜਾਣਕਾਰੀ ਲਈ ਜਾ ਸਕਦੀ ਹੈ। ਇਸ ਪੁਸਤਕ ਵਿੱਚ ਹੁਣ ਤੱਕ ਸ਼ੰਕਾ ਨਵਿਰਤੀ ਜਾਂ ਜਗਿਆਸਾ ਕਾਲਮ ਤਹਿਤ ਦਿੱਤੀ ਗਈ ਜਾਣਕਾਰੀ ਨੂੰ ਇਕੱਠਾ ਕਰ ਕੇ ਪ੍ਰਕਾਸ਼ਿਤ ਕੀਤਾ ਗਿਆ ਹੈ।

□□□

## ਲਾਈਫ ਮੈਂਬਰਸ਼ਿਪ

1. ਪਰਵੀਨ ਕੁਮਾਰ, ਮਕਾਨ ਨੰ. 326, ਸੈਕਟਰ 46-A ਚੰਡੀਗੜ੍ਹ
2. ਮਦਨ ਲਾਲ s/o ਸ਼੍ਰੀ ਨਿਰੰਜਣ ਸਿੰਘ ਗੋਲਡਸਮਿੱਥ ਨੇੜੇ ਗਊਸ਼ਾਲਾ ਗੇਟ, ਧੂਰੀ
3. ਕੁਲਦੀਪ ਸਿੰਘ ਉਰਫ ਕਾਲਾ s/o ਸ਼੍ਰੀ ਸਾਧੂ ਸਿੰਘ VPO ਬੋਦਲੀ ਜਿਲ੍ਹਾ ਲੁਧਿਆਣਾ।

ਸੁਖਵਿੰਦਰ ਸਿੰਘ ਸਕੱਤਰ ਇਕਾਈ ਮਾਛੀਵਾੜਾ ਵੱਲੋਂ ਆਪਣੀ ਬੇਟੀ ਤਰਕਜੋਤ ਦੇ ਜਨਮ ਦੀ ਖੁਸ਼ੀ ਵਿੱਚ ਤਰਕਸ਼ੀਲ ਸੋਸਾਇਟੀ ਨੂੰ ਸਹਾਇਤਾ

100 ਰੁਪਏ



*ਕੇਸ ਰਿਪੋਰਟਾਂ*

# ਤਰਕਸ਼ੀਲਾਂ ਨੇ ਦਿੱਤੀ ਜੋਤਿਸ਼ ਨੂੰ ਹਾਰ

ਕਥਿਤ ਜੋਤਿਸ਼ ਵਿਦਿਆ ਸਾਡੇ ਪੜ੍ਹੇ ਲਿਖੇ ਪਰਿਵਾਰਾਂ ਦੇ ਹੋਣਹਾਰ ਨੌਜਵਾਨਾਂ ਨੂੰ ਵੀ ਗੁੰਮਰਾਹ ਕਰਕੇ ਅਤੇ ਅੰਧਵਿਸ਼ਵਾਸੀ ਬਣਾ ਕੇ ਕਿਸ ਤਰ੍ਹਾਂ ਉਨ੍ਹਾਂ ਦੇ ਸੁਨਹਿਰੀ ਭਵਿੱਖ ਨੂੰ ਬਰਬਾਦੀ ਵੱਲ ਧੱਕ ਸਕਦੀ ਹੈ ਇਸ ਦਾ ਇਕ ਉਦਾਹਰਣ ਤਰਕਸ਼ੀਲ ਮਨੋਰੋਗ ਕੇਂਦਰ ਪਟਿਆਲਾ, ਬੰਗ ਮਾਰਬਲ ਜੇਲ ਰੋਡ ਵਿਖੇ ਪਿਛਲੇ ਹਫਤੇ ਦੇਖਣ ਨੂੰ ਮਿਲਿਆ ਜਦੋਂ ਡਿਪਟੀ ਡਾਇਰੈਕਟਰ ਕਾਲਜ (ਰਿਟਾ.) ਸ੍ਰੀ ਸੁਰਿੰਦਰ ਬੀਰ ਸਿੰਘ ਸੇਠੀ, ਨਾਭਾ ਤੋਂ ਆਪਣੇ ਹੋਣਹਾਰ ਬੇਟੇ ਸ੍ਰੀ ਰਾਜਬੀਰ ਸਿੰਘ, ਜੋ ਕਿ ਕੁਝ ਚਿਰ ਤੋਂ ਮਾਨਸਿਕ ਬਿਮਾਰ ਚਲ ਰਿਹਾ ਸੀ ਨੂੰ ਨਾਲ ਲੈ ਕੇ ਇਲਾਜ ਕਰਵਾਉਣ ਏਥੇ ਆਏ।

ਉਨ੍ਹਾਂ ਦੱਸਿਆ ਕਿ ਮੇਰਾ ਬੇਟਾ ਰਾਜਬੀਰ ਬਚਪਨ ਤੋਂ ਹੀ ਪੜ੍ਹਾਈ ਵਿਚ ਕਾਫੀ ਹੁਸ਼ਿਆਰ ਸੀ। ਉਸ ਨੇ ਇਸ ਸਾਲ ਅਪ੍ਰੈਲ ਵਿਚ ਬੀ. ਕਾਮ ਫਾਈਨਲ ਦੇ ਪੇਪਰ ਦਿੱਤੇ ਹਨ। ਨਾਲ ਨਾਲ ਪੜ੍ਹ ਕੇ ਐਮ. ਬੀ. ਏ. ਅਤੇ ਐਲ. ਐਲ. ਬੀ. ਦੇ ਐਂਟਰੈਂਸ ਟੈਸਟ ਵੀ ਦਿਤੇ ਹਨ। ਉਸਦਾ ਨਿਸ਼ਾਨਾ ਆਈ. ਏ. ਐਸ. ਕਰਨਾ ਸੀ, ਪਰ ਕੁਝ ਦਿਨਾਂ ਤੋਂ ਉਹ ਅਚਾਨਕ ਕਾਫੀ ਉਦਾਸ ਅਤੇ ਨਿਰਾਸ਼ ਰਹਿਣ ਲੱਗ ਪਿਆ। ਹੁਣ ਉਸਦਾ ਮਨ ਕੁਝ ਵੀ ਕਰਨ ਨੂੰ ਨਹੀਂ ਕਰਦਾ। ਇਸ ਦੀ ਮਾਂ ਜੋ ਫਰੀਦਕੋਟ ਇਕ ਕਾਲਜ ਵਿਚ ਪ੍ਰਿੰਸੀਪਲ ਹੈ, ਬਹੁਤ ਦੁਖੀ ਹੈ। ਅਸੀਂ ਪੜ੍ਹੇ ਲਿਖੇ ਹੋਣ ਕਰਕੇ ਕਿਸੇ ਸਾਧ ਸੰਤ ਦੇ ਡੇਰੇ ਵਿਚ ਨਹੀਂ ਜਾ ਸਕੇ ਅਤੇ ਸਿੱਧੇ ਰਾਜਿੰਦਰਾ ਹਸਪਤਾਲ ਪਟਿਆਲਾ ਇਸ ਦੇ ਇਲਾਜ ਵਾਸਤੇ ਗਏ ਪਰ ਕੋਈ ਬਹੁਤਾ ਫਾਇਦਾ ਨਹੀਂ ਹੋਇਆ। ਫਿਰ ਸਾਨੂੰ ਤਰਕਸ਼ੀਲ ਸੁਸਾਇਟੀ ਬਾਰੇ ਪਤਾ ਲਗਿਆ ਤਾਂ ਅਸੀਂ ਤੁਹਾਡੇ ਕੋਲ ਇਸ ਸਮੱਸਿਆ ਦਾ ਹੱਲ ਲੱਭਣ ਆਏ ਹਾਂ।

ਸ੍ਰੀ ਲਾਭ ਸਿੰਘ ਪ੍ਰਧਾਨ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਪਟਿਆਲਾ ਅਤੇ ਰਾਮ ਸਿੰਘ ਬੰਗ ਦੇ ਸਹਿਯੋਗ ਨਾਲ, ਉਕਤ ਨੌਜਵਾਨ ਰਾਜਬੀਰ ਨੂੰ ਵਿਸ਼ਵਾਸ ਵਿਚ ਲੈ ਕੇ ਇਸ ਮਾਨਸਿਕ ਬਿਮਾਰੀ ਬਾਰੇ ਪੂਰੀ ਜਾਣਕਾਰੀ ਲਈ ਗਈ। ਉਸ ਨੇ ਦੱਸਿਆ ਕਿ ਇਮਤਿਹਾਨਾਂ ਦੇ ਦੌਰਾਨ ਉਹ ਆਪਣੇ ਕੰਪਿਊਟਰ ਤੇ ਆਪਣਾ ਭਵਿੱਖ ਜੋਤਿਸ਼ ਰਾਹੀਂ ਜਾਨਣ ਦੀ ਕੋਸ਼ਿਸ਼ ਕਰਦਾ ਰਹਿੰਦਾ ਸੀ। ਜੋਤਿਸ਼ ਦੀਆਂ ਅਜੀਬੋਗਰੀਬ ਭਵਿੱਖਬਾਣੀਆਂ ਨੇ ਮੇਰੀ ਆਪਣੀ ਪੜ੍ਹਾਈ ਪ੍ਰਤੀ ਬੇਵਿਸ਼ਵਾਸੀ ਪੈਦਾ ਕਰ ਦਿੱਤੀ। ਹੋਰ ਜਾਣਕਾਰੀ ਲੈਣ ਵਾਸਤੇ ਮੈਂ ਨਾਭਾ ਦੇ ਇਕ ਜੋਤਿਸ਼ੀ ਆਰ. ਜਿੰਦਲ ਨੂੰ ਮਿਲਿਆ ਜਿਸ ਨੇ ਮੇਰੀ ਬੀ. ਕਾਮ ਵਿਚ ਕੰਮਪਾਰਟਮੈਂਟ ਆਉਣ ਬਾਰੇ ਭਵਿੱਖਬਾਣੀ ਕੀਤੀ ਅਤੇ ਮੇਰਾ ਸਾਰਾ ਭਵਿੱਖ ਧੁੰਦਲਾ ਦੱਸਿਆ। ਇਸ ਜਾਣਕਾਰੀ ਨਾਲ ਮੈਂ ਬਹੁਤ ਘਬਰਾ ਗਿਆ। ਮੇਰਾ ਹੌਂਸਲਾ ਖਤਮ ਹੋ ਗਿਆ। ਮੈਂ ਉਦਾਸ ਅਤੇ ਨਿਰਾਸ਼ ਰਹਿਣ ਲਗ ਪਿਆ ਅਤੇ ਘਰ ਵਿਚ ਹੀ ਮੈਨੂੰ ਡਰ ਲੱਗਣ ਲੱਗ ਪਿਆ। ਪਿਤਾ ਜੀ ਦੇ ਕਹਿਣ ਤੇ ਹੀ ਮੈਂ ਤੁਹਾਡੇ ਕੋਲ ਆਪਣਾ ਇਲਾਜ ਕਰਵਾਉਣ ਪਟਿਆਲੇ ਆਇਆ ਹਾਂ।

ਤਰਕਸ਼ੀਲ ਸਾਥੀਆਂ ਨੇ ਪਹਿਲਾਂ ਇਸ ਨੌਜਵਾਨ ਨੂੰ ਵਿਸ਼ਵਾਸ ਦੁਆਇਆ ਕਿ ਜੋਤਿਸ਼ ਇਕ ਝੂਠਾ ਗਿਆਨ ਹੈ ਅਤੇ ਇਹ ਇਕ ਤੁੱਕਾ ਮਾਤਰ ਹੈ। ਜੋਤਿਸ਼ ਦੁਆਰਾ ਕੀਤੀਆਂ ਭਵਿੱਖਬਾਣੀਆਂ ਹਮੇਸ਼ਾਂ ਝੂਠੀਆਂ ਅਤੇ ਮਨਘੜਤ ਹੁੰਦੀਆਂ ਹਨ। ਫਿਰ ਉਸ ਨੌਜਵਾਨ ਨੂੰ ਸੰਮੋਹਕ ਨੀਂਦ ਵਿਚ ਲਿਆ ਕੇ ਕੁਝ ਮਨੋਵਿਗਿਆਨਕ ਸੁਝਾਅ ਦਿੱਤੇ ਗਏ ਅਤੇ ਇਕ ਹਫਤੇ ਬਾਦ ਮਿਲਣ ਨੂੰ ਕਿਹਾ ਗਿਆ। ਇਸ ਹਫਤੇ 27 ਜੁਲਾਈ 04 ਨੂੰ ਜਦੋਂ ਉਹ ਪਿਓ ਪੁੱਤਰ ਸਾਨੂੰ ਮਿਲਣ ਆਏ ਤਾਂ ਉਹ ਬਹੁਤ ਖੁਸ਼ ਸਨ। ਰਾਜਬੀਰ ਹੁਣ ਬਿਲਕੁਲ ਠੀਕ ਅਤੇ ਹੌਂਸਲੇ ਵਿਚ ਸੀ। ਇਨ੍ਹਾਂ ਦਿਨਾਂ ਦੌਰਾਨ ਉਸਦੇ ਸਾਰੇ ਰਿਜਲਟ ਆ ਚੁੱਕੇ ਸਨ ਅਤੇ ਉਹ ਮੈਰਿਟ ਵਿਚ ਆਇਆ ਸੀ। ਜੋਤਿਸ਼ 100 ਫੀਸਦੀ ਫੇਲ ਹੋਇਆ ਸੀ। ਉਨ੍ਹਾਂ ਨੇ ਸਾਰੀ ਤਰਕਸ਼ੀਲ ਸੁਸਾਇਟੀ ਦਾ ਬਹੁਤ ਧੰਨਵਾਦ ਕੀਤਾ। ਜਾਣ ਲਗਿਆ ਜਦੋਂ ਉਸਦੇ ਪਿਤਾ ਜੀ ਸ੍ਰੀ ਸੁਰਿੰਦਰ ਬੀਰ ਸਿੰਘ ਸੇਠੀ ਨੇ ਸਾਥੋਂ ਕੋਈ ਸੇਵਾ ਪੁਛੀ ਤਾਂ ਉਨ੍ਹਾਂ ਨੂੰ ਕੁਝ ਤਰਕਸ਼ੀਲ ਸਾਹਿਤ ਆਪਣੇ ਇਲਾਕੇ ਵਿਚ ਵੰਡਣ ਲਈ ਕਿਹਾ ਗਿਆ ਤਾਂ ਕਿ ਲੋਕ ਆਪਣੀ ਰੂੜ੍ਹੀਵਾਦੀ ਅਤੇ ਅੰਧਵਿਸ਼ਵਾਸੀ ਵਿਚਾਰਧਾਰਾ ਨੂੰ ਤਿਆਗ ਸਕਣ।

*ਰਾਮ ਸਿੰਘ ਬੰਗ, ਪ੍ਰੈਸ ਸਕੱਤਰ ਇਕਾਈ ਪਟਿਆਲਾ*

# ਸੱਪ ਲੜਨ ਦਾ ਵਹਿਮ

ਪਿੰਡ ਰਾਜਗੜ੍ਹ ਨੇੜੇ ਬਰਨਾਲਾ ਵਿਖੇ ਪਿਛਲੇ ਕਰੀਬ ਇਕ ਮਹੀਨੇ ਤੋਂ ਸੱਪਾਂ ਵੱਲੋਂ ਦਰਜਨ ਤੋਂ ਉਪਰ ਲੋਕਾਂ ਨੂੰ ਡੰਗਣ ਅਤੇ ਇਸ ਵਾਰੇ ਲੋਕਾਂ ਵਿਚ ਫੈਲੀ ਹੋਈ ਦਹਿਸ਼ਤ ਬਾਰੇ ਕੁਝ ਅਖਬਾਰਾਂ ਵਿਚ ਲਗਾਤਾਰ ਛਪ ਰਹੀਆਂ ਖਬਰਾਂ ਪੜ੍ਹਨ ਉਪਰੰਤ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜੋਨ ਬਰਨਾਲਾ ਦੀ ਇਕ ਹੰਗਾਮੀ ਮੀਟਿੰਗ ਕਰਕੇ ਇਨ੍ਹਾਂ ਘਟਨਾਵਾਂ ਦੀ ਵਿਗਿਆਨਕ ਪੱਖ ਤੋਂ ਜਾਂਚ ਪੜਤਾਲ ਕਰਨ ਲਈ ਬਲਬੀਰ ਲੌਂਗੋਵਾਲ, ਹਰਿੰਦਰ ਲਾਲੀ ਵਕੀਲ, ਪਰਮਵੇਦ, ਲਾਭ ਸਿੰਘ ਛਾਜਲਾ ਅਤੇ ਲਾਭ ਸਿੰਘ ਨਮੋਲ 'ਤੇ ਅਧਾਰਤ ਕਮੇਟੀ ਬਣਾਈ ਗਈ।

ਉਕਤ ਟੀਮ ਵੱਲੋਂ ਮਿਤੀ 12-9-04 ਨੂੰ ਪਿੰਡ ਦਾ ਦੌਰਾ ਕਰਕੇ ਪੀੜਤ 13 ਪ੍ਰੀਵਾਰਾਂ ਪਾਸ ਪਹੁੰਚ ਕੇ ਵਖੋ ਵਖੋ ਪੱਖਾਂ ਤੋਂ ਸਾਰੀਆਂ ਘਟਨਾਵਾਂ ਦੀ ਜਾਂਚ ਕਰਕੇ ਇਹ ਸਿੱਟਾ ਕੱਢਿਆ ਗਿਆ ਕਿ ਭਾਵੇਂ ਪਿੰਡ ਵਿਚ ਸੱਪਾਂ ਦੀ ਗਿਣਤੀ ਜਿਆਦਾ ਹੋ ਸਕਦੀ ਹੈ ਕਿਉਂਕਿ ਪਿੰਡ ਦਾ ਰਕਬਾ ਬਿਲਕੁਲ ਘੱਟ ਹੈ, ਆਬਾਦੀ ਦੇ ਬਿਲਕੁਲ ਨਾਲ ਲਗਦੇ ਜੀਰੀ ਦੇ ਖੇਤ ਹਨ ਅਤੇ ਹੋਰ ਸਥਾਨਕ ਕਾਰਨਾਂ ਕਰਕੇ ਸੱਪ ਆਬਾਦੀ ਵੱਲ ਆ ਗਏ ਹਨ। ਤਰਕਸ਼ੀਲਾਂ ਦੀ ਟੀਮ ਇਸ ਸਿੱਟੇ ਤੇ ਪਹੁੰਚੀ ਹੈ ਕਿ ਮੁਤਵਫੀ ਨਿਰਮਲ ਸਿੰਘ ਤੋਂ ਬਿਨਾਂ ਬਾਕੀ ਪੀੜਤਾਂ ਵਿਚੋਂ ਬਹੁਤੇ ਸੱਪ ਲੜਨ ਕਾਰਨ ਨਹੀਂ ਬਲਕਿ ਡਰ ਕਾਰਨ ਹੀ ਸਹਿਮੇ ਹੋਏ ਹਨ। ਨਿਰਮਲ ਸਿੰਘ ਤੋਂ ਬਿਨਾਂ ਕਿਸੇ ਨੇ ਵੀ ਮੌਕੇ ਤੇ ਲੜਦਾ ਹੋਇਆ ਸੱਪ ਨਹੀਂ ਵੇਖਿਆ। ਤਕਰੀਬਨ ਸਾਰੀਆਂ ਵਾਰਦਾਤਾਂ ਰਾਤ ਦੇ ਹਨੇਰੇ ਵਿਚ ਹੋਈਆਂ ਸਨ ਜਦੋਂ ਕਿ ਦੋ ਵਿਅਕਤੀਆਂ ਨੇ ਡਰ ਕਾਰਨ ਦੋ ਦੋ ਵਾਰ ਸੱਪ ਲੜਨ ਬਾਰੇ ਡਰ ਜਾਹਰ ਕਰ ਦਿੱਤਾ ਹੈ। ਡਰ ਵਾਲੀ ਗੱਲ ਬਡਰੁੱਖਾਂ ਦੇ ਮਹਿੰਦਰ ਦੇ ਬਿਆਨ ਤੋਂ ਵੀ ਸਾਬਤ ਹੋ ਜਾਂਦੀ ਹੈ ਕਿ ਜੋ ਪਹਿਲਾਂ ਹੀ ਕਈ ਅਖਬਾਰਾਂ ਵਿਚ ਛਪ ਚੁੱਕਾ ਹੈ।

ਉਕਤ ਟੀਮ ਨੇ ਪਿੰਡ ਦੇ ਲੋਕਾਂ ਨੂੰ ਇਕੱਠੇ ਕਰਕੇ ਸਮਝਾਇਆ ਕਿ ਇਥੇ ਸੱਪ ਜਾਂ ਸੱਪਣੀ ਵਿਚ ਬਦਲਾ ਲੈਣ ਦੀ ਸਮਝ ਨਹੀਂ ਹੁੰਦੀ। ਸੱਪਾਂ ਦੇ ਕੰਨ ਵੀ ਨਹੀਂ ਹੁੰਦੇ ਅਤੇ ਨਾ ਹੀ ਸੱਪ ਦੁੱਧ ਪੀ ਸਕਦੇ ਹਨ ਬਲਕਿ ਬੀਨ ਜਾਂ ਕੋਈ ਹੋਰ ਅਵਾਜ਼ ਸੱਪ ਤੱਕ ਧਰਤੀ ਵਿਚਲੀਆਂ ਤਰੰਗਾਂ ਰਾਹੀਂ ਹੀ ਪਹੁੰਚਦੀ ਹੈ। ਕੋਈ ਸੱਪ ਜਾਂ ਸੱਪਣੀ ਦੂਸਰੇ ਸੱਪਾਂ ਨੂੰ ਇਕੱਠਾ ਨਹੀਂ ਕਰ ਸਕਦੀ। ਲੋਕਾਂ ਨੂੰ ਸਮਝਾਇਆ ਗਿਆ ਕਿ ਉਹ ਹਨੇਰੇ ਵਿੱਚ ਕੁਸਸਰੇ ਥਾਂ ਵਿਚ ਹੁਸ਼ਿਆਰ ਹੋ ਕੇ ਰਹਿਣ। ਬਿਸਤਰੇ ਝਾੜ ਕੇ ਵਿਛਾਉਣ ਅਤੇ ਜੁੱਤੀਆਂ ਵਗੈਰਾ ਵੀ ਚੈਕ ਕਰਕੇ ਹੀ ਪਹਿਨਣ। ਸੁਣੀਆਂ ਸੁਣਾਈਆਂ ਗੱਲਾਂ ਤੇ ਯਕੀਨ ਕਰਨ ਦੀ ਬਜਾਏ ਪਰਖ ਕਰਨ ਦੀ ਆਦਤ ਪਾਉਣ। ਸੋਚਣ ਵਾਲੀ ਗੱਲ ਇਹ ਹੈ ਕਿ ਜਿਨਾਂ 18, 20 ਬੰਦਿਆਂ ਨੇ ਨਿਰਮਲ ਸਿੰਘ ਨੂੰ ਕਥਿਤ ਤੌਰ ਤੇ ਡੰਗਣ ਵਾਲੇ ਸੱਪ ਨੂੰ ਮਾਰਿਆ ਸੀ ਹੁਣ ਤੱਕ ਕਿਸੇ ਸੱਪ ਨੇ ਉਨ੍ਹਾਂ ਨੂੰ ਕੋਈ ਨੁਕਸਾਨ ਕਿਉਂ ਨਹੀਂ ਪਹੁੰਚਾਇਆ ਅਤੇ ਬਾਕੀਆਂ ਦਾ ਕੀ ਕਸੂਰ ਸੀ। ਇਸ ਗੱਲ ਦੀ ਪੂਰੀ ਪੂਰੀ ਸੰਭਾਵਨਾ ਹੈ ਕਿ ਕੁਝ ਲੋਕ, ਲੋਕਾਂ ਵਿਚ ਸੱਪਾਂ ਬਾਰੇ ਅਫਵਾਹਾਂ ਅਤੇ ਦਹਿਸ਼ਤ ਫੈਲਾ ਕੇ ਇਸ ਦੀ ਆੜ ਵਿਚ ਪਿੰਡ ਵਿਚ ਗੁਗਾ ਮਾੜੀ ਉਸਾਰਨਾ ਚਾਹੁੰਦੇ ਹਨ। ਕੁਝ ਜੋਗੀਆਂ ਵਲੋਂਆਪਣੀ ਰੋਜ਼ੀ ਰੋਟੀ ਚਲਾਉਣ ਦੇ ਲਈ ਯੋਜਨਾਬਧ ਢੰਗ ਨਾਲ ਪਿੰਡ ਵਿਚ ਡਰ ਦਾ ਮਹੌਲ ਜਾਰੀ ਰੱਖਿਆ ਜਾ ਰਿਹਾ ਹੈ।

*ਹਰਿੰਦਰ ਲਾਲੀ ਐਡਵੋਕੇਟ*

*ਸਫਾ 35 ਦੀ ਬਾਕੀ*

'ਹਮ ਭਾਰਤ ਕੀ ਨਾਰੀ ਹੈ, ਫੂਲ ਨਹੀਂ ਚਿੰਗਾਰੀ ਹੈ।'
'ਗਰਵ ਸੇ ਕਹੋ, ਹਮ ਭਾਰਤੀਯ ਹੈ।'
'ਹੱਲਾ ਬੋਲ ਹੱਲ ਬੋਲ ਬੁਵਾਬਾਜੀ ਪਰ ਹੱਲਾ ਬੋਲ।'
'ਏਕ ਬੱਚਾ ਏਕ ਪੌਦਾ।'
'ਜ਼ੋਰ ਜ਼ੁਲਮ ਕੀ ਟੱਕਰ ਮੇਂ ਸੰਘਰਸ਼ ਹਮਾਰਾ ਨਾਅਰਾ ਹੈ।'

ਰੈਲੀ ਦੌਰਾਨ ਬੱਚਿਆਂ ਦਾ ਆਪੋ ਆਪਣੀ ਵਰਦੀ ਵਿਚ ਮਰਾਠੀ ਲੋਕਸਾਜਾਂ ਨਾਲ ਲੋਕ ਨਾਚ ਦਾ ਪ੍ਰਭਾਵ ਵੇਖਿਆ ਹੀ ਬਣਦਾ ਸੀ। ਇਸ ਸਮੁੱਚੇ ਪ੍ਰਦਰਸ਼ਨ ਦਾ ਆਪਣਾ ਵਿਸ਼ੇਸ਼ ਪ੍ਰਭਾਵ ਸੀ ਜਿਸਦਾ ਅਸਰ ਹਰ ਕਿਸੇ ਨੇ ਕਬੂਲਿਆ।

ਅਨਿਸ ਦੇ ਵਰਕਰਾਂ ਨੇ ਸਾਡੇ ਮਾਣ ਸਤਿਕਾਰ ਤੇ ਪ੍ਰਬੰਧ 'ਚ ਪੰਜਾਬੀਆਂ ਦੀ ਮਹਿਮਾਨ ਨਿਵਾਜੀ ਵਾਂਗ ਕੋਈ ਕਸਰ ਬਾਕੀ ਨਹੀਂ ਰਹਿਣ ਦਿੱਤੀ। ਉਨ੍ਹਾਂ ਨੂੰ ਆਪਣੇ ਵਿਚਾਰਾਂ ਵਾਲੇ ਮਹਿਮਾਨਾਂ ਨੂੰ ਮਿਲਣ ਦੀ ਅਥਾਹ ਖੁਸ਼ੀ ਸੀ। ਸਾਡੀ ਈਚਲਕਰੰਜੀ ਫੇਰ ਤੋਂ ਇਹ ਤਜਰਬਾ ਹਾਸਲ ਹੋਇਆ ਕਿ ਸਾਨੂੰ ਆਪਣੇ ਮਿਸ਼ਨ ਦੀ ਮਜਬੂਤੀ ਲਈ ਜਨਤਕ ਆਧਾਰ ਤਿਆਰ ਕਰਨ ਦੀ ਲੋੜ ਹੈ। ਦੂਸਰਾ ਇਹ ਕਿ ਸਾਨੂੰ ਹਰ ਪੱਧਰ ਤੇ ਲਹਿਰ ਦੇ ਪਾਸਾਰ ਲਈ ਪੈਰ ਪਸਾਰਨ ਦੀ ਲੋੜ ਹੈ।

ਇਸ ਸਮਾਗਮ ਵਿਚ ਅਸੀਂ ਆਪਣੇ ਨਾਲ ਗਏ ਤੀਸਰੇ ਸਾਥੀ ਸ੍ਰੀ ਰਾਮ ਕੁਮਾਰ ਜ਼ੋਨ ਪ੍ਰਧਾਨ ਪਟਿਆਲਾ ਦੇ ਸਹਿਯੋਗ ਨਾਲ ਹਿੰਦੀ ਤਰਕਸ਼ੀਲ ਦੇ ਪੰਜਾਹ ਤੋਂ ਵੱਧ ਸਾਲਾਨਾ ਚੰਦੇ ਵੀ ਕੱਟੇ।

ਸਾਡੀ ਇਸ ਫੇਰੀ ਨਾਲ ਜਿੱਥੇ ਸਾਨੂੰ ਕੁਝ ਨਵਾਂ ਸਿੱਖਣ ਨੂੰ ਮਿਲਿਆ ਉੱਥੇ ਪੰਜਾਬ ਦੀ ਤਰਕਸ਼ੀਲ ਲਹਿਰ ਦਾ ਅਨਿਸ ਨਾਲ ਰਿਸ਼ਤਾ ਹੋਰ ਵੀ ਡੂੰਘਾ ਹੋਇਆ।

## ਕਾਵਿ ਵਿਅੰਗ

*ਅਮਰੀਕ ਸਿੰਘ ਕੰਡਾ*

### ਅੰਧ ਵਿਸ਼ਵਾਸ

ਸ਼ਾਤਰ ਬੰਦੇ ਭੂਤਾਂ ਦੀਆਂ ਘੜਕੇ ਗੱਲਾਂ,
ਭੋਲੇ ਲੋਕਾਂ ਨੂੰ ਵਹਿਮਾਂ ਚ ਪਾਈ ਜਾਂਦੇ।
ਅਨਪੜ੍ਹ, ਵਹਿਮੀਆਂ, ਮਾਨਸਿਕ ਰੋਗੀਆਂ ਨੂੰ
ਆਪਣੇ ਜਾਲ ਚ ਨਿੱਤ ਫਸਾਈ ਜਾਂਦੇ।
ਹੋਇਆ ਹੁੰਦਾ ਹਿਸਟੀਰੀਆ ਬੀਬੀਆਂ ਨੂੰ,
'ਬਾਬੇ' ਉਹਨਾਂ ਦੇ 'ਭੂਤ' ਨੇ ਲਾਹੀ ਜਾਂਦੇ।
ਆਈ ਇਕੀਵੀਂ ਸਦੀ ਬਰੂਹਾਂ ਉੱਤੇ,
'ਕੰਡਿਆ' ਲੋਕ ਨੇ ਸੋਲਵੀਂ 'ਚ ਜਾਈ ਜਾਂਦੇ।

### ਪੰਡਤ ਜੀ

ਸਾਨੂੰ ਨਾ ਕੋਈ ਲਾਲਚ ਨਾ ਕੋਈ ਵੈਲ ਲੋਕੋ,
ਅਸੀਂ ਕਰਦੇ ਹਾਂ ਜਨਤਾ ਦੀ ਸੇਵਾ ਜੀ।
ਸੌ ਰੁਪਈਏ ਵਿਚ ਦੱਸੀਏ ਭਵਿੱਖ ਸਾਰਾ,
ਢਾਈ ਸੌ 'ਚ ਬਣਾ ਦੇਈਏ ਟੇਵਾ ਜੀ।
ਕਈ ਕਈ ਦਿਨ ਅਸੀਂ ਨਹੀਂ ਅੰਨ ਖਾਂਦੇ,
ਖਾਣਾ ਪੈਂਦਾ ਫਰੂਟ ਤੇ ਮੇਵਾ ਜੀ।
ਸਮਝੋ ਮੱਝ ਤਾਂ ਹੁੰਦੀ ਹੈ ਥੋਡੀ ਲੋਕੋ,
ਸਾਡੇ ਹਿੱਸੇ ਤਾਂ ਆਉਂਦਾ ਬੱਸ ਲੇਵਾ ਜੀ।

### ਖੁੱਲ੍ਹੇ ਦਰਸ਼ਨ

ਬਾਬਾ ਜੀ ਅੱਜ ਦੇਣਗੇ ਖੁੱਲੇ ਦਰਸ਼ਨ,
ਜੀਹਨੇ ਕਰਨਾ ਹੈ ਆਜੋ ਦੀਦਾਰ ਕਾਕਾ।
ਠੀਕ ਹੋ ਗਏ ਕਿਸਮਤ ਹੈ ਚੰਗੀ ਆਪਣੀ,
ਪਹਿਲਾਂ ਬਾਬਾ ਜੀ ਸੀ ਬੀਮਾਰ ਕਾਕਾ।
ਬਾਬਾ ਜੀ ਆਏ, ਬਾਬਾ ਜੀ ਆਏ,
ਵੇਖਨ ਆਏ ਲੋਕ ਕਈ ਹਜਾਰ ਕਾਕਾ।
ਬਾਬਾ ਜੀ ਚੜਾਵੇ ਨੂੰ ਹੂੰਝ ਕੇ ਤੇ,
ਟਾ, ਟਾ ਕਰ ਗਏ ਬੈਠ ਵਿਚ ਕਾਰ ਕਾਕਾ।

### ਵੋਟ ਵਿਉਪਾਰ

ਬਾਬੇ ਬਣਨ ਦਾ ਹੈ ਕੰਪੀਟੀਸ਼ਨ ਏਥੇ,
ਅੰਧਵਿਸ਼ਵਾਸ ਦੇ ਏਸ ਸੰਸਾਰ ਦੇ ਵਿੱਚ।
ਸ਼ਾਤਰ ਬੰਦੇ ਨੇ ਡੇਰਾ ਬਣਾ ਲੈਂਦੇ,
ਟੌਹਰ ਨਾਲ ਰਹਿੰਦੇ, ਘੁੰਮਦੇ ਕਾਰ ਦੇ ਵਿੱਚ।
ਆਪਣੀ ਸੰਗਤ ਨੂੰ ਵੋਟਾਂ ਵਿੱਚ ਬਦਲ ਲੈਂਦੇ,
ਪਹੁੰਚ ਹੋ ਜਾਂਦੀ ਰਾਜ ਦਰਬਾਰ ਦੇ ਵਿੱਚ।
ਨੇਤਾ, ਮੰਤਰੀ, ਸੰਤਰੀ ਕਰਨ ਸਜਦੇ,
ਏਨੀ ਸ਼ਕਤੀ ਹੈ ਵੋਟ ਵਿਉਪਾਰ ਦੇ ਵਿੱਚ।





# ਮਹਾਰਾਸ਼ਟਰ ਫੇਰੀ ਕੁਝ ਪ੍ਰਭਾਵ
## ਈਚਲਕਰੰਜੀ ਦੇ ਸਮਾਰੋਹ ਵਿੱਚ

*ਰਾਮ ਸਵਰਨ ਸਿੰਘ*

*ਉਂਜ ਤਾਂ ਜ਼ਿੰਦਗੀ ਇੱਕ ਸਫ਼ਰ ਹੈ ਜਿਸਦੇ ਹਰ ਮੋੜ ਤੇ ਕੁਝ ਨਵਾਂ ਕਰਨ ਸਿੱਖਣ ਨੂੰ ਮਿਲਦਾ ਹੈ ਪਰ ਕਿਸੇ ਮਿਸ਼ਨ, ਲਹਿਰ ਨਾਲ ਜੁੜਕੇ ਕੀਤਾ ਸਫ਼ਰ ਜਿੱਥੇ ਅੱਗੇ ਵਧਣ ਲਈ ਉਤਸ਼ਾਹ ਦਿੰਦਾ ਹੈ ਨਾਲ ਹੀ ਹਾਸਲ ਤਜਰਬਾ ਦੂਸਰਿਆਂ ਲਈ ਪ੍ਰੇਰਨਾ ਸਰੋਤ ਵੀ ਬਣਦਾ ਹੈ। ਇਸੇ ਮੰਤਵ ਤਹਿਤ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੇ ਜਥੇਬੰਦਕ ਮੁਖੀ ਸ੍ਰੀ ਭੂਰਾ ਸਿੰਘ ਮਹਿਮਾ ਸਰਜਾ ਤੇ ਮੈਗਜ਼ੀਨ ਦੇ ਸਹਿ. ਸੰਪਾਦਕ ਰਾਮ ਸਵਰਨ ਸਿੰਘ ਵੱਲੋਂ ਆਪਦੀ ਮਹਾਰਾਸ਼ਟਰ ਫੇਰੀ ਦੌਰਾਨ ਹਾਸਲ ਤਜਰਬੇ ਨੂੰ ਪਾਠਕਾਂ ਨਾਲ ਸਾਂਝਾ ਕਰਨ ਲਈ 'ਸਫ਼ਰਨਾਮਾ' ਕਾਲਮ ਅਧੀਨ ਇੱਕ ਲੇਖ ਲੜੀ ਸ਼ੁਰੂ ਕਰ ਰਹੇ ਹਾਂ*

*ਸੰਪਾਦਕੀ ਬੋਰਡ*

— — — — — — — — — — — —

ਮਹਾਂਰਾਸ਼ਟਰ ਵਿੱਚ ਚੰਗਾ ਜਨਤਕ ਆਧਾਰ ਰੱਖਣ ਵਾਲੀ ਵਿਗਿਆਨਕ ਵਿਚਾਰਾਂ ਨੂੰ ਪ੍ਰਣਾਈ ਜਥੇਬੰਦੀ ਅੰਧਸ਼ਰਧਾ ਨਿਰਮੂਲਨ ਸੰਮਤੀ ਦੇ ਸੱਦੇ ਤੇ ਮੈਂ ਅਤੇ ਭੂਰਾ ਸਿੰਘ ਜੀ ਸੰਮਤੀ ਵੱਲੋਂ ਈਚਲਕਰੰਜੀ ਵਿਖੇ ਕਰਵਾਏ ਜਾ ਰਹੇ ਸਮਾਗਮ ਵਿੱਚ ਸ਼ਮੂਲੀਅਤ ਕਰਨ ਲਈ ਪਹੁੰਚੇ। ਸੰਮਤੀ ਵੱਲੋਂ ਸਮੁੱਚੇ ਰਾਜ ਵਿੱਚ 10 ਦਸੰਬਰ 2002 ਤੋਂ ਅਖੌਤੀ ਬਾਬਿਆਂ ਦੇ ਦੰਭ ਦਾ ਪਰਦਾ ਫਾਸ਼ ਕਰਨ ਲਈ ਸ਼ੁਰੂ ਕੀਤੇ ਅੰਦੋਲਨ ਦੇ ਅੰਤਿਮ ਪੜ੍ਹਾਅ ਦਾ ਈਚਲਕਰੰਜੀ ਵਿਖੇ 31 ਜਨਵਰੀ 2003 ਨੂੰ ਦੋ ਦਿਨਾਂ ਸਮਾਗਮ ਰੱਖਿਆ ਗਿਆ ਸੀ ਜਿਸ ਵਿਚ ਰਾਜ ਦੇ ਹਰ ਕੋਨੇ ਤੋਂ ਸੰਮਤੀ ਦੇ ਕਾਰਕੁਨ ਪਹੁੰਚੇ ਹੋਏ ਸਨ। ਪੰਜਾਬ ਦੇ ਪ੍ਰਤੀਨਿਧ ਸਮਾਗਮ ਦੇ ਮੁੱਖ ਮਹਿਮਾਨ ਸਨ।

ਨਗਰਪਾਲਿਕਾ ਈਚਲਕਰੰਜੀ ਦਾ ਸੰਸਕ੍ਰਿਤੀ ਹਾਲ ਖਚਾਖਚ ਭਰਿਆ ਹੋਇਆ ਸੀ। ਸਟੇਜ ਬਹੁਤ ਪ੍ਰਭਾਵਸ਼ਾਲੀ ਸੀ। ਸਟੇਜ ਉੱਪਰ ਮਹਾਤਮਾ ਜੋਤੀ ਰਾਓ ਫੂਲੇ, ਸਵਿੱਤਰੀ ਬਾਈ ਫੂਲੇ, ਸ਼ਾਹੂ ਜੀ ਮਹਾਰਾਜ, ਅਹੱਲਿਆ ਬਾਈ ਗੋਲਕਰ ਤੇ ਡਾ. ਬੀ. ਆਰ. ਅੰਬੇਦਕਰ ਦੀਆਂ ਵੱਡੀਆਂ ਤਸਵੀਰਾਂ ਸਜਾਈਆਂ ਹੋਈਆਂ ਸਨ। ਦੇਸ਼ ਭਗਤੀ ਦੇ ਮਰਾਠੀ 'ਚ ਗਾਏ ਗਏ ਗੀਤ ਨਾਲ ਸਮਾਗਮ ਦੀ ਸ਼ੁਰੂਆਤ ਹੋਈ। ਸ੍ਰੀਮਤੀ ਮ੍ਰਿਣਾਲ ਗੋਰੇ ਸਮਾਜਵਾਦੀ ਵਿਧਾਇਕ, ਸ੍ਰੀ ਸੁਨੀਲ ਦੇਸ਼ਮੁਖ ਪ੍ਰਧਾਨ ਮਹਾਂਰਾਸ਼ਟਰ ਫਾਊਂਡੇਸ਼ਨ, ਡਾ. ਨਰੇਂਦਰ ਦੁਬੋਲਕਰ ਸੂਬਾ ਪ੍ਰਧਾਨ ਅਨਿਸ, ਸਾਬਕਾ ਐੱਮ. ਪੀ. ਕਲਪਾ ਅੰਨਾ ਅਵਾੜੇ ਨੇ ਅੰਧਸ਼ਰਧਾ ਦਾ ਪ੍ਰਤੀਕ ਡੌਲ ਨੂੰ ਅੱਗ ਲਗਾ ਕੇ ਨਿਵੇਕਲੇ ਢੰਗ ਨਾਲ ਸਮਾਗਮ ਦੀ ਸ਼ੁਰੂਆਤ ਕੀਤੀ। ਲਗਦੇ ਹੱਥ ਸ੍ਰੀ ਮਤੀ ਵੰਦਨਾ ਸ਼ਿੰਦੇ ਤੇ ਸਾਥੀਆਂ ਨੇ ਚਮਤਕਾਰਾਂ ਦੀ ਪੋਲ ਖੋਲਦਾ ਲੋਕ ਗੀਤ ਪੇਸ਼ ਕੀਤਾ। ਉਨ੍ਹਾਂ ਦੇ ਹਾਵ ਭਾਵ ਤੇ ਪੇਸ਼ਕਾਰੀ ਗੀਤ ਦੇ ਅਰਥਾਂ ਤੋਂ ਜਾਣੂ ਕਰਾਉਣ 'ਚ ਸਹਾਇਕ ਸਿੱਧ ਹੋ ਰਹੀ ਸੀ। ਇਸ ਉਦਘਾਟਨੀ ਸ਼ੈਸ਼ਨ ਵਿੱਚ ਸ੍ਰੀ ਭੂਰਾ ਸਿੰਘ ਜੀ ਨੇ ਸਮਾਗਮ ਨੂੰ ਸੰਬੋਧਨ ਕਰਦਿਆਂ ਪੰਜਾਬ ਦੀ ਤਰਕਸ਼ੀਲ ਲਹਿਰ ਬਾਰੇ ਦੱਸਿਆ। ਉਨ੍ਹਾਂ ਦੀ ਪ੍ਰਭਾਵਸ਼ਾਲੀ ਤਕਰੀਰ ਉਪਰੰਤ ਹਾਲ ਵਿੱਚ ਤਾੜੀਆਂ ਦੀ ਗੂੰਜ ਸੀ। ਪਹਿਲੇ ਸ਼ੈਸ਼ਨ ਦੇ ਸਮਾਪਤ ਹੋਣ ਤੇ ਅਸੀਂ ਹਾਲ ਦੇ ਬਾਹਰਵਾਰ ਅਨਿਸ ਦੇ ਉਤਸ਼ਾਹੀ ਵਰਕਰਾਂ ਵਿੱਚ ਸਾਂ।

"ਭੂਰਾ ਸਿੰਘ ਜੀ, ਆਪ ਸੇ ਮਿਲ ਕਰ ਬਹੁਤ ਖੁਸ਼ੀ ਹੂੲੀ। ਔਰ ਯੇਹ ਜਾਨ ਕਰ ਇਸ ਸੇ ਭੀ ਜ਼ਿਆਦਾ ਕਿ ਆਪ ਪੰਜਾਬ ਮੇਂ ਬਹੁਤ ਅੱਛਾ ਕਾਮ ਕਰ ਰਹੇ ਹੈਂ।"

"...ਆਪ ਕੀ ਤਕਰੀਰ ਬਹੁਤ ਖ਼ੂਬ ਰਹੀ, ਪੰਜਾਬ ਸੇ ਯਹਾਂ ਆ ਕਰ ਆਪਨੇ ਬਹੁਤ ਅੱਛਾ ਕੀਆ ਹੈ।"

"...ਸ਼ਹੀਦ ਭਗਤ ਸਿੰਘ ਕੇ ਪੰਜਾਬ ਮੇਂ ਆਪ ਜੈਸੇ ਲੋਗ ਅੱਛਾ ਕਾਮ ਕਰ ਰਹੇ ਹੈਂ। ਇਸ ਸੇ ਬੜਕਰ ਹਮਾਰੇ ਲੀਏ ਔਰ ਖੁਸ਼ੀ ਕੀ ਬਾਤ ਕਿਆ ਹੋ ਸਕਦੀ ਹੈ।"

ਸਮਾਗਮ ਦੇ ਦੂਸਰੇ ਸ਼ੈਸ਼ਨ ਵਿਚ ਅਖੌਤੀ ਬਾਬਿਆਂ ਖ਼ਿਲਾਫ਼ ਅੰਧਸ਼ਰਧਾ ਨਿਰਮੂਲਨ ਸੰਮਤੀ ਵੱਲੋਂ ਚਲਾਏ ਜਾ ਰਹੇ ਸੰਘਰਸ਼ ਬਾਰੇ ਭਾਵਪੂਰਤ ਵਿਚਾਰ ਚਰਚਾ ਕੀਤੀ ਗਈ। ਚਰਚਾ 'ਚ ਭਾਗ ਲੈਣ ਵਾਲਿਆਂ ਵਿਚ ਹੋਰਨਾਂ ਤੋਂ ਇਲਾਵਾ ਇਸ ਸੰਘਰਸ਼ ਦੇ ਮੁਖੀ ਸ੍ਰੀ ਮਾਧਵ ਬਾਵਾਗੇ, ਸ੍ਰੀ ਕਾਲੱਪਾ ਅੰਨਾ ਆਵਾੜੇ, ਡਾ. ਦੁਬੋਲਕਰ, ਪ੍ਰਸਿੱਧ ਫਿਲਮੀ ਹਸਤੀ ਡਾ. ਸ੍ਰੀ ਰਾਮ ਲਾਗੂ, ਕਿਰਨਰਾਵ ਦੇਸ਼ਮੁਖ ਨੇ ਭਾਗ ਲਿਆ। ਚਰਚਾ ਦਾ ਸਾਰ ਤੱਤ ਇਹ ਸੀ ਕਿ ਅਗਿਆਨਤਾ ਦੂਰ ਕਰਨ ਲਈ ਵਿਗਿਆਨਕ ਵਿਚਾਰਾਂ ਦੇ ਪਾਸਾਰ ਦਾ ਘੇਰਾ ਵਿਸ਼ਾਲ ਕਰਨ ਦੀ ਲੋੜ ਹੈ ਤੇ ਇਸ ਵੱਡੇ ਕਾਰਜ ਦੀ ਸਫ਼ਲਤਾ ਲਈ ਹਰ ਪੱਧਰ ਤੇ ਹਰ ਵਰਗ ਦੇ ਲੋਕਾਂ ਦਾ ਸਹਿਯੋਗ ਲਿਆ ਜਾਦਾ ਚਾਹੀਦਾ ਹੈ। ਸਮਾਗਮ ਵਿਚ ਰਾਜ ਸਰਕਾਰ ਦੇ ਉਚੇਰੀ ਸਿੱਖਿਆ ਬਾਰੇ ਮੰਤਰੀ ਸ੍ਰੀ ਲਕਸ਼ਮਲ ਰਾਓ ਢੋਬਲੇ ਵੀ ਹਾਜ਼ਰ ਸਨ। ਉਨ੍ਹਾਂ ਆਪਣੀ ਤਕਰੀਰ 'ਚ ਅਨਿਸ ਨੂੰ ਹਰ ਪੱਧਰ ਤੇ ਸਹਿਯੋਗ ਕਰਨ ਦਾ ਵਾਅਦਾ ਕੀਤੀ।

ਬਰੇਕ ਦੌਰਾਨ ਚਾਹ ਪਾਣੀ ਦੇ ਪ੍ਰਬੰਧ ਵਿੱਚ ਅਨਿਸ ਦੇ ਵਰਕਰਾਂ ਦਾ ਅਨੁਸ਼ਾਸ਼ਨ ਵੇਖਣ ਵਾਲਾ ਸੀ। ਖਾਣੇ ਦਾ ਪ੍ਰਬੰਧ ਇੱਕ ਵੱਡੇ ਹਾਲ ਵਿੱਚ ਸੀ। ਹਾਲ 'ਚ ਦਾਖਲ ਹੋਣ ਲਈ ਲੰਬੀ ਕਤਾਰ ਸੀ। ਇੱਥੇ ਨਿਯਮ ਸਾਰਿਆਂ ਲਈ ਇੱਕੋ ਸੀ ਪਰ ਮਹਿਮਾਨ ਹੋਣ ਦੇ ਨਾਤੇ ਸਾਨੂੰ ਛੋਟ ਸੀ। ਬਰੇਕ ਦੀ ਸਮਾਪਤੀ ਤੇ ਦਿੱਤੇ ਸਮੇਂ ਅਨੁਸਾਰ ਹੀ ਅਨਿਸ ਵਰਕਰ ਅਗਲੇ ਸ਼ੈਸ਼ਨ ਵਿਚ ਸ਼ਮੂਲੀਅਤ ਕਰਨ ਲਈ ਹਾਲ ਵਿਚ ਹਾਜ਼ਰ ਹੁੰਦੇ ਸਨ।

1 ਫਰਵਰੀ 2003 ਨੂੰ ਅਸੀਂ ਸੰਮਤੀ ਵਰਕਰਾਂ ਦੇ ਉਤਸ਼ਾਹ, ਸਮਾਜ ਨੂੰ ਸਹੀ ਸੇਧ ਦੇਣ ਦੀ ਇੱਛਾ, ਵਿਗਿਆਨਕ ਵਿਚਾਰਾਂ ਦੇ ਪਾਸਾਰ ਲਈ ਡੂੰਘੀ ਲਗਨ ਦਾ ਨਿਵੇਕਲਾ ਰੰਗ ਈਚਲਕਰੰਜੀ ਸ਼ਹਿਰ 'ਚ ਕੱਢੀ ਗਈ ਚੇਤਨਾ ਰੈਲੀ ਦੌਰਾਨ ਵੇਖਿਆ। ਰੈਲੀ ਵਿਚ ਅਨਿਸ ਦੇ ਵਰਕਰਾਂ ਤੋਂ ਇਲਾਵਾ ਔਰਤਾਂ ਤੇ ਸਕੂਲੀ ਬੱਚਿਆਂ ਦੀ ਭਰਵੀਂ ਸ਼ਮੂਲੀਅਤ ਸੀ। ਆਪੋ ਆਪਣੇ ਬੈਨਰ, ਮਾਟੋ ਲੈ ਕੇ ਚੱਲ ਰਹੇ ਵਰਕਰ ਇਹ ਨਾਅਰੇ ਵੀ ਲਗਾ ਰਹੇ ਸਨ...

*ਬਾਕੀ ਸਫਾ 34 'ਤੇ*

# ਪੁਸਤਕ ਸਮੀਖਿਆ

## ਅਗਲਾ ਪਿਛਲਾ ਜਨਮ

*ਸੰਪਾਦਕ : ਹੇਮ ਰਾਜ ਸਟੈਨੋ, ਪ੍ਰਕਾਸ਼ਕ : ਤਰਕਸ਼ੀਲ ਸੁਸਾਇਟੀ ਪੰਜਾਬ*

*ਸਫੇ : 63* *ਮੁੱਲ : 10 ਰੁਪਏ*

ਪੁਨਰਜਨਮ ਦੇ ਵਿਸ਼ਵਾਸ ਦਾ ਆਧਾਰ ਇਹ ਹੈ ਕਿ ਹਰ ਜੀਵ ਅੰਦਰ ਇੱਕ ਆਤਮਾ ਹੁੰਦੀ ਹੈ, ਮੌਤ ਉਪਰੰਤ ਇਹ ਉਸ ਵਿੱਚੋਂ ਨਿਕਲਕੇ ਕਿਸੇ ਹੋਰ ਗਰਭ ਵਿੱਚ ਪਲ ਰਹੇ ਭਰੂਣ ਵਿੱਚ ਪ੍ਰਵੇਸ਼ ਕਰਕੇ, ਅਗਲੇ ਜਾਮੇ ਤਹਿਤ ਫਿਰ ਸੰਸਾਰ ਵਿੱਚ ਵਿਚਰਨ ਲੱਗ ਪੈਂਦੀ ਹੈ। ਕੁਝ ਇੱਕ ਕੇਸਾਂ ਖਾਸ ਕਰਕੇ ਗੈਰ-ਕੁਦਰਤੀ ਮੌਤਾਂ ਵਿੱਚ ਉਸਨੂੰ ਪਿਛਲੇ ਜਨਮ ਦੀ ਵਿਥਿਆ ਯਾਦ ਰਹਿੰਦੀ ਹੈ ਤਦ ਪੁਨਰ-*ਜਨਮ ਦਾ ਕਥਿਤ ਵਰਤਾਰਾ* ਸਾਹਮਣੇ ਆ ਜਾਂਦਾ ਹੈ। ਕੰਨੋ-ਕੰਨ ਤੁਰਦੀ ਇਹ ਚੁੰਝ-ਚਰਚਾ ਜਦ ਮੀਡੀਏ ਵਿੱਚ ਆ ਜਾਂਦੀ ਹੈ ਫਿਰ ਬਣਦਾ ਹੈ - ਬਿੱਲੀ ਦਾ ਬੁਲੰਦ ਖਾਂ।

ਪਰ ਕੀ ਇਹ ਸੱਚ ਹੈ ? ਅਸਲ ਮਾਜਰਾ ਹੈ ਕੀ ? ਕੀ ਆਤਮਾ ਨਾਂ ਦੀ ਸ਼ੈਅ ਹੁੰਦੀ ਹੈ ? ਇਹ ਮਿੱਥ ਹੈ ਕੀ ? ਤਰਕਸ਼ੀਲ ਸੁਸਾਇਟੀ ਪੰਜਾਬ ਇਹਨਾਂ ਸਵਾਲਾਂ ਨੂੰ ਸੰਬੋਧਿਤ ਹੁੰਦੀ ਹੋਈ ਮੋੜਵੇਂ ਸਵਾਲ ਵੀ ਉਠਾਉਂਦੀ ਹੈ, ਜਿਵੇਂ ਅੱਜ ਕੱਲ੍ਹ ਡਾਕਟਰੀ ਵਿਗਿਆਨ ਨੇ ਸੂਰ/ਬਾਂਦਰ ਦਾ ਦਿਲ ਮਨੁੱਖ ਦੇ ਦਿਲ ਦੀ ਜਗ੍ਹਾ ਲਗਾ ਕੇ ਮਨੁੱਖ ਨੂੰ ਜੀਵਤ ਰੱਖਕੇ ਵਿਖਾ ਦਿੱਤਾ ਹੈ ਤਾਂ ਕੀ ਉਸ ਜਾਨਵਰ ਦੇ ਦਿਲ ਵਾਲੇ ਮਨੁੱਖ ਅੰਦਰ ਮਨੁੱਖੀ ਆਤਮਾ ਦੀ ਥਾਂ ਉਸ ਪਸ਼ੂ ਦੀ ਆਤਮਾ ਪ੍ਰਵੇਸ਼ ਕਰ ਗਈ ? ਇਵੇਂ ਹੀ ਜੇ ਇੱਕ ਅਰੋਗ ਵਿਅਕਤੀ ਦਾ ਇੱਕ ਗੁਰਦਾ ਬਦਲਕੇ ਮਰ ਰਹੇ ਰੋਗੀ ਵਿਅਕਤੀ ਦੇ ਸਰੀਰ ਵਿੱਚ ਲਗਾ ਦਿੱਤਾ ਜਾਂਦਾ ਹੈ ਤੇ ਦੋਨੋਂ ਵਿਅਕਤੀ ਹੀ ਜੀਵਤ ਰਹਿੰਦੇ ਹਨ ਤਦ ਕੀ ਇਹ ਆਤਮਾ ਨਾਮੀ ਸ਼ੈਅ ਅੱਧੋ ਅੱਧ ਹੋਕੇ ਦੋਨਾਂ ਸਰੀਰਾਂ ਵਿੱਚ ਵਾਸ ਕਰਨ ਲੱਗ ਪਈ ? ਗੰਡੋਏ ਦੇ ਦੋ ਹਿੱਸੇ ਕਰ ਦਿਓ, ਦੋ ਜੀਵਤ ਗੰਡੋਏ ਬਣ ਜਾਣਗੇ ਤਦ ਕੀ ਉਸ ਵਿੱਚ ਦੋ ਆਤਮਾਵਾਂ ਹੋਈਆਂ ?

ਤਰਕਸ਼ੀਲ ਸੁਸਾਇਟੀ ਆਤਮਾ ਦੀ ਹੋਂਦ ਨੂੰ ਅਤੇ ਪੁਨਰ-ਜਨਮ ਨੂੰ ਦਲੀਲਾਂ ਸਹਿਤ ਰੱਦ ਕਰਦੀ ਹੈ। ਸੁਸਾਇਟੀ ਨੇ ਪੁਨਰ-ਜਨਮ ਦੀਆਂ ਘਟਨਾਵਾਂ ਨੂੰ ਪੜਤਾਲ ਅਧੀਨ ਲਿਆਕੇ ਉਨ੍ਹਾਂ ਦਾ ਥੋਥ ਜਾਹਰ ਕੀਤਾ ਹੈ। ਤਰਕਸ਼ੀਲ ਸੁਸਾਇਟੀ ਨੇ ਦਲੀਲ ਭਰਪੂਰ ਸਾਬਤ ਕੀਤਾ ਹੈ ਕਿ ਪੁਨਰਜਨਮ ਇੱਕ ਬੇਹੂਦਾ ਵਹਿਮ ਤੋਂ ਸਿਵਾ ਕੁਝ ਵੀ ਨਹੀਂ। ਕੁਝ ਪੜਤਾਲੀਆ ਰਿਪੋਰਟਾਂ ਅਤੇ ਅਗਲੇ ਪਿਛਲੇ ਜਨਮ ਸਬੰਧੀ ਦਲੀਲ ਭਰਪੂਰ ਲੇਖ ਨੂੰ ਇਸਨੇ ਹਥਲੀ ਪੁਸਤਕ ਵਿੱਚ ਇਸ ਆਸ ਨਾਲ ਪੇਸ਼ ਕੀਤਾ ਹੈ ਕਿ ਪਾਠਕ ਇਸਨੂੰ ਪੜ੍ਹਨ ਉਪਰੰਤ ਖੁਦ-ਬਖੁਦ ਹੀ ਨਿੱਜੀ ਮਕਸਦ ਦੀ ਪੂਰਤੀ ਲਈ ਅਤੇ ਸ਼ਰਾਰਤੀ ਦਿਮਾਗਾਂ ਜਾਂ ਅਣ-ਸੁਚੇਤ ਦਿਮਾਗਾਂ ਵੱਲੋਂ ਫੈਲਾਈਆਂ ਇਹਨਾਂ ਗਾਥਾਵਾਂ ਦੀ ਦਲਦਲ ਵਿੱਚੋਂ ਨਿਕਲਣ ਲਈ ਦਲੀਲ ਦਾ ਸਹਾਰਾ ਲੈਣ। ਇਸੇ ਪੁਸਤਕ ਰਾਹੀਂ ਸੰਸਥਾ ਨੇ ਇਹ ਆਸ ਵੀ ਜਤਾਈ ਹੈ ਕਿ ਅਜਿਹੇ ਅਤੇ ਹੋਰ ਹਰ ਕਿਸਮ ਦੇ ਅੰਧ-ਵਿਸ਼ਵਾਸਾਂ ਦੀ ਹਨੇਰੀ ਖੱਡ ਵਿੱਚੋਂ ਆਪਣੀਆਂ ਸਮੱਸਿਆਵਾਂ ਦਾ ਹੱਲ ਤਲਾਸ਼ਣ ਦੀ ਥਾਂ ਵਿਗਿਆਨਕ ਨਜ਼ਰੀਆਂ ਆਪਣਾਉਂਦਿਆਂ ਆਪਣੀ ਸਰੀਰਕ, ਮਾਨਸਿਕ ਅਤੇ ਆਰਥਿਕ ਲੁੱਟ ਕਰਾਉਣ ਤੋਂ ਬਚਣ ਅਤੇ ਆਪਣੀ ਹੋਣੀ ਦੇ ਆਪ ਮਾਲਕ ਬਣਨ ਵੱਲ ਵਧਣ। ਪਾਠਕਾਂ ਨੂੰ ਖੁਦ ਵੀ ਅਜਿਹੀਆਂ ਪੁਸਤਕਾਂ ਵਾਚਣੀਆਂ ਚਾਹੀਦੀਆਂ ਹਨ ਅਤੇ ਆਪਣੀਆਂ ਔਰਤਾਂ ਅਤੇ ਨਿੱਕੇ-ਨਿਆਣਿਆਂ ਨੂੰ ਵੀ ਇਹਨਾਂ ਦਾ ਪਾਠ ਕਰਵਾਉਣਾ ਚਾਹੀਦਾ ਹੈ।

*ਵਿਜੇ ਬੰਬੇਲੀ*

## ਖੂਹ ਗਿੜਦਾ ਹੈ

*ਲੇਖਕ : ਅਜਮੇਰ ਸਿੱਧੂ, ਪ੍ਰਕਾਸ਼ਕ : ਚੇਤਨਾ ਪ੍ਰਕਾਸ਼ਨ, ਲੁਧਿਆਣਾ, ਸਫ਼ੇ : 108* *ਮੁੱਲ : 60 ਰੁਪਏ*

ਅਜਮੇਰ ਸਿੱਧੂ ਸਿਰਫ ਤਰਕਸ਼ੀਲ ਅਤੇ ਵਿਗਿਆਨਕ ਸੋਚ ਦਾ ਸਮਰੱਥ ਕਾਮਾ ਅਤੇ ਲਿਖਾਰੀ ਹੀ ਨਹੀਂ ਸਗੋਂ ਪੰਜਾਬੀ ਦਾ ਪ੍ਰਤੀਬੱਧ ਕਹਾਣੀਕਾਰ ਵੀ ਹੈ। ਕਥਾਵਾਂ ਅਤੇ ਵਾਰਤਕ ਦੀਆਂ ਮਕਬੂਲ ਪੁਸਤਕਾਂ ਕਲਮਬੱਧ ਕਰਨ ਵਾਲਾ, ਤਰਕਸ਼ੀਲ ਮੈਗਜ਼ੀਨ ਦੇ ਸਹਿ ਸਾਥੀ 'ਵਿਗਿਆਨ ਜੋਤ' ਦਾ ਇਹ ਸੰਪਾਦਕੀ ਕਾਮਾ ਆਪਣੀ ਨਵੀਂ ਪੁਸਤਕ 'ਖੂਹ ਗਿੜਦਾ ਹੈ' ਰਾਹੀਂ ਵਿਗਿਆਨਕ ਯੁਗਤੀ ਦੀਆਂ ਵੀ ਕਹਾਣੀਆਂ ਲੈ ਕੇ ਪਾਠਕਾਂ ਸਨਮੁੱਖ ਹੋਇਆ ਹੈ। ਹਾਲੇ ਤੀਕਰ ਪੰਜਾਬੀ ਵਿਚ ਨਿਰੋਲ ਵਿਗਿਆਨਕੀ ਗਲਪ ਬਹੁਤਾ ਸਾਹਮਣੇ ਨਹੀਂ ਆਇਆ, ਅਜਮੇਰ ਸਿੱਧੂ ਇਸ ਖੇਤਰ ਵਿਚ ਪਹਿਲਕਦਮੀ ਕਰਕੇ ਸਲਾਹੁਤਾ ਦਾ ਹੱਕਦਾਰ ਬਣਿਆ ਹੈ। ਉਸਨੇ ਇਹ ਆਸ ਵੀ ਵਧਾਈ ਹੈ ਕਿ ਭਵਿੱਖ ਵਿਚ ਇਸ ਨਾਲੋਂ ਵੀ ਨਿਗਰ ਵਿਗਿਆਨਕੀ ਕਹਾਣੀਆਂ ਪਾਠਕਾਂ ਸਾਹਮਣੇ ਪਰੋਸੇਗਾ।

ਪੁਸਤਕ ਵਿਚ ਕੁਲ ਸੱਤ ਕਹਾਣੀਆਂ ਹਨ। ਜਿਸ ਵਿਚੋਂ ਤਿੰਨ 'ਖੂਹ ਗਿੜਦਾ ਹੈ', 'ਡਾਇਨਾਸੋਰ', ਅਤੇ 'ਦਿੱਲੀ ਦੇ ਕਿੰਗਰੇ' ਵਿਗਿਆਨ ਜਗਤ ਦੀਆਂ ਹਨ, ਭਾਵੇਂ ਕਿ ਦਿੱਲੀ ਦੇ ਕਿੰਗਰੇ ਨਾਲ ਦੀ ਨਾਲ ਹੀ ਇਨਕਲਾਬੀ ਲਹਿਰ ਦੀ ਸ਼ਾਨਾਮੱਤੀ ਨਿਸ਼ਾਨਦੇਹੀ ਵੀ ਕਰਦੀ ਹੈ। ਡਾਇਨਾਸੋਰ ਤੋਂ ਬਿਨਾਂ ਦੂਸਰੀਆਂ ਦੋਵੇਂ ਕਹਾਣੀਆਂ ਪਾਠਕਾਂ ਦੇ ਸਿਰ ਦਾ ਤਕੜਾ ਇਮਿਤਿਹਾਨ ਵੀ ਲੈਂਦੀਆਂ ਹਨ ਬੇਸ਼ਕ ਡਾਇਨਾਸੋਰ ਨੂੰ ਸਮਝਣ ਲਈ ਵੀ ਸਹਿਜ ਮੰਥਨ ਦੀ ਜ਼ਰੂਰਤ ਪੈਂਦੀ ਹੈ। ਨਵਾਂ ਤਜ਼ਰਬਾ ਹੋਣ ਦੇ ਬਾਵਜੂਦ ਕੁਲ ਮਿਲਾਕੇ ਇਹ ਤਿੰਨੋ ਕਹਾਣੀਆਂ ਹੀ 'ਜੀ ਆਇਆਂ ਨੂੰ' ਕਹਾਉਣ ਦੀਆਂ ਹੱਕਦਾਰ ਹਨ।

ਜੇ 'ਤਕਨੀਕੀ ਘੁਣਤਰਾਂ' ਅਤੇ 'ਲਕੀਰ ਦੀ ਕੱਟੜਤਾ' ਵਿਚ ਨਾ ਪਿਆ ਜਾਵੇ ਤਾਂ 'ਇਕਬਾਲ ਹੁਸੈਨ ਮੋਇਆ ਨਹੀਂ' ਵੀ ਬਹੁਤ ਸ਼ਾਨਦਾਰ ਕਹਾਣੀ ਹੈ। ਮਨੁੱਖੀ ਸੰਵੇਦਨਸ਼ੀਲਤਾ ਨੂੰ ਟੁੰਬਦੀ, ਅਤੀਤ ਦੇ ਪ੍ਰਛਾਵਿਆਂ ਪ੍ਰਤੀ ਮਨੁੱਖੀ ਲਗਾਅ ਨੂੰ ਪ੍ਰਗਟਾਉਣ ਵਾਲੀ ਇਹ ਕਹਾਣੀ ਆਮ ਪਾਠਕ ਨੂੰ ਭਾਵੇਂ ਭਾਵੁਕ ਵਹਿਣਾਂ 'ਚ ਹੜ੍ਹਾ ਕੇ, ਸੇਧ ਵਿਹੂਣੇ ਚੁਰਸਤੇ ਵਿਚ ਲਿਜਾ ਖੜਾ ਕਰਨ ਦਾ ਸੰਕਟ ਵੀ ਉਭਾਰ ਸਕਦੀ ਹੈ ਪਰ ਨਾਲ ਦੀ ਨਾਲ ਇਹ ਸੰਤਾਲੀ ਦੇ ਸੰਤਾਪ ਦੇ ਕੋਹਜ ਨੂੰ ਉਭਾਰਦੀ ਹੋਈ ਦੇਹੀ ਦੇ ਅਖੌਤੀ ਕਬਜ਼ੇ, ਆਪਣੇ ਹੀ ਧਰਮ ਦੀ 'ਸਰਬਉੱਚਤਾ' ਅਤੇ ਫਿਰਕਾਪ੍ਰਸਤੀ ਦੇ ਬਖੀਏ ਉਧੇੜਦੀ ਹੈ ਤਾਂ ਧਰਮਾਂ ਦੀਆਂ ਵਲਗਣਾਂ ਉਲੰਘ ਕੇ 'ਸਿਰਫ ਬੰਦਾ' ਹੀ ਬਣ ਜਾਣ ਦਾ ਸੁਨੇਹਾ ਉਭਰਦਾ ਹੈ।

ਕੁਲ ਮਿਲਾ ਕੇ ਇਕ ਚੰਗੀ ਪੁਸਤਕ ਹੋਣ ਕਾਰਨ ਪਾਠਕਾਂ ਦਾ ਧਿਆਨ ਮੰਗਦੀ ਹੈ ਅਤੇ ਇਸਨੂੰ ਪੜ੍ਹ ਲੈਣਾ ਹੈ ਵੀ ਬੜਾ ਜ਼ਰੂਰੀ।

*ਵਿਜੇ ਬੰਬੇਲੀ*



# ਸਰਗਰਮੀਆਂ

ਮਾਝਾ ਜੋਨ

## ਸਿਉਂਕ ਦੀਆਂ ਵਰਮੀਆਂ ਨੂੰ ਮੂਰਤੀਆਂ ਬਨਾਉਣ ਦੀ ਸਕੀਮ ਤਰਕਸ਼ੀਲਾਂ ਨਾਕਾਮ ਕੀਤੀ

1. ਜੰਡਿਆਲਾ ਗੁਰੂ ਤੋਂ 5 ਕੁ ਕਿਲੋਮੀਟਰ ਦੀ ਵਿਥ ਤੇ ਹੈ ਪਿੰਡ ਨੰਗਲ। ਪਿੰਡ ਵਿਚ ਇਕ ਮਜ਼ਦੂਰ ਪ੍ਰੀਵਾਰ ਦੇ ਘਰ ਦੇਵਤਿਆਂ ਦੀਆਂ ਮੂਰਤੀਆਂ ਪੈਦਾ ਹੋਣ ਦੀ ਖਬਰ ਇਲਾਕੇ ਵਿਚ ਅੱਗ ਵਾਂਗ ਫੈਲ ਗਈ। ਆਲੇ ਦੁਆਲੇ ਦੇ ਪਿੰਡਾਂ ਦੇ ਲੋਕ, ਸਕੂਲੀ ਬੱਚੇ ਜਿਨਾਂ ਨੂੰ ਸਕੂਲਾਂ ਵਿਚ ਲੱਗੇ ਘੜ੍ਹਕੇ ਢੋਅ ਰਹੇ ਸਨ, ਸ਼ਹਿਰ ਦਾ ਪੜ੍ਹਿਆ ਲਿਖਿਆ ਵਰਗ ਹੁੰਮ ਹੁੰਮਾ ਕੇ ਵੇਖਣ ਪਹੁੰਚ ਰਿਹਾ ਸੀ। ਪਤਾ ਲੱਗਣ ਤੇ ਤੁਰੰਤ ਹੀ ਤਰਕਸ਼ੀਲਾਂ ਦੀ ਟੀਮ ਨਿਰਮਲ ਛੱਜਲਵੱਡੀ ਦੀ ਅਗਵਾਈ ਵਿਚ ਪਿੰਡ ਨੰਗਲ ਪਹੁੰਚ ਗਈ। ਟੀਮ ਵਿਚ ਸਤਬੀਰ ਸਿੰਘ ਵਡਾਲਾ ਜੌਹਲ, ਯਾਦਵਿੰਦਰ ਸਿੰਘ ਵਡਾਲਾ ਜੌਹਲ, ਸਤਨਾਮ ਜੰਡਿਆਲਾ ਗੁਰੂ, ਜਸਵਿੰਦਰ ਮਲਕਪੁਰ ਤੋਂ ਇਲਾਵਾ ਪੱਤਰਕਾਰ ਪਰਮਿੰਦਰ ਜੋਸ਼ਨ ਵੀ ਸ਼ਾਮਿਲ ਸਨ। ਡੀ. ਐਸ. ਪੀ. ਸ. ਰਛਪਾਲ ਸਿੰਘ ਤੋਂ ਤਰਕਸ਼ੀਲਾਂ ਨੇ ਪੁਲਿਸ ਸੁਰੱਖਿਆ ਮੰਗੀ ਉਨ੍ਹਾਂ ਤੁਰੰਤ ਥਾਣੇਦਾਰ ਤੇ ਦੋ ਹੋਰ ਮੁਲਾਜ਼ਮ ਭੇਜ ਦਿੱਤੇ।

ਇਸ ਪ੍ਰੀਵਾਰ ਦੀ ਮੁਖੀ ਕਸ਼ਮੀਰ ਕੌਰ ਰਾਣੀ ਹੈ। ਟੀਮ ਨੇ ਜਾ ਕੇ ਪਿੰਡ ਦੀ ਪੰਚਾਇਤ ਇਕੱਠੀ ਕੀਤੀ। ਰਾਣੀ ਤੇ ਪਿੰਡ ਦੀ ਪੰਚਾਇਤ ਨੂੰ ਨਿਰਮਲ ਨੇ ਸਮਝਾਇਆ ਕਿ ਵਹਿਮ ਭਰਮ ਸਾਡੇ ਸਮਾਜ ਵਿਚ ਕਿਵੇਂ ਉਤਪੰਨ ਹੁੰਦੇ ਹਨ। ਜਦੋਂ ਇਹ ਗੱਲਬਾਤ ਚੱਲ ਰਹੀ ਸੀ ਤਾਂ ਸਤਬੀਰ ਵਡਾਲਾ ਨੇ ਇਕ ਵਰਮੀ ਨੂੰ ਤੋੜ ਕੇ ਵੇਖ ਲਿਆ ਕਿ ਉਸ ਵਿਚ ਸਿਉਂਕ ਭੱਜੀ ਫਿਰਦੀ ਸੀ। ਰਾਣੀ ਨੂੰ ਦੱਸਿਆ ਕਿ ਤੇਰੇ ਕਮਰੇ ਵਿਚ ਪੈਦਾ ਹੋਈ ਮੂਰਤੀਆਂ ਨਹੀਂ ਸਿਉਂਕ ਦੀਆਂ ਵਰਮੀਆਂ ਹਨ ਜੋ ਜੁਲਾਈ ਅਗਸਤ ਦੇ ਮਹੀਨੇ ਅਕਸਰ ਹੀ ਬਣਦੀਆਂ ਹਨ ਕਿਉਂਕਿ ਸਿਉਂਕ, ਧਰਤੀ ਹੇਠਲਾ ਪਾਣੀ ਉਪਰ ਆਉਣ ਕਰਕੇ ਜ਼ਮੀਨ ਤੋਂ ਬਾਹਰ ਘਰ ਦੀ ਉਸਾਰੀ ਕਰਦੀ ਹੈ।

ਪਰ ਰਾਣੀ ਦਾ ਕਹਿਣਾ ਸੀ ਕਿ ਉਹ ਮਾਤਾ ਵੈਸ਼ਨੋ ਦੀ ਦੋ ਢਾਈ ਸਾਲ ਤੋਂ ਭਗਤੀ ਕਰਦੀ ਆ ਰਹੀ ਹੈ ਇਸ ਕਰਕੇ ਮੇਰੀ ਭਗਤੀ ਸਫਲ ਹੋਈ ਤੇ ਇਹ 33 ਕਰੋੜ ਦੇਵਤਿਆਂ ਦੀਆਂ ਮੂਰਤੀਆਂ ਨਿਕਲ ਰਹੀਆਂ ਹਨ। ਸਿਉਂਕ ਦੀ ਇਸ ਕਲਾ ਨੂੰ ਰਾਣੀ ਦੁਕਾਨਦਾਰੀ ਦਾ ਰੂਪ ਦੇਣਾ ਚਾਹੁੰਦੀ ਸੀ। ਪੰਚਾਇਤ ਅਤੇ ਪੱਤਰਕਾਰ ਦੀ ਹਾਜਰੀ ਵਿਚ ਟੀਮ ਵੱਲੋਂ ਜਦੋਂ ਇਨ੍ਹਾਂ ਮੂਰਤੀਆਂ ਨੂੰ ਉਖੇੜਿਆ ਗਿਆ ਤਾਂ ਸਿਉਂਕ ਕਮਰੇ ਵਿਚ ਕੁਰਬਲ ਕੁਰਬਲ ਕਰਨ ਲਗ ਪਈ। ਰਾਣੀ ਨੂੰ ਸਮਝਾਇਆ ਗਿਆ ਕਿ ਤੇਰੇ ਕਮਰੇ ਦੇ ਬਾਲੇ ਸਿਉਂਕ ਖਾ ਜਾਵੇਗੀ। ਪਰ ਕਸ਼ਮੀਰ ਕੌਰ ਕਹੇ ਮੈਨੂੰ ਦੋ ਮਹੀਨੇ ਬਾਅਦ ਚਾਨਣ ਹੋ ਜਾਣਾ ਹੈ। ਵਾਕਿਆਹੀ ਉਹ ਹਨੇਰੇ ਵਿਚ ਹੀ ਹੈ। ਉਸ ਤੋਂ ਬਾਅਦ ਪਿੰਡ ਦੇ ਗੁਰਦੁਆਰੇ ਵਿਚ ਜਨਤਕ ਇਕੱਠ ਕਰਕੇ ਨਿਰਮਲ ਛੱਜਲਵੱਡੀ ਨੇ ਸੰਬੋਧਨ ਕੀਤਾ ਅਤੇ ਸਮਾਜਿਕ ਪਛੜੇਪਨ ਦਾ ਕਾਰਨ ਅਤੇ ਭਰਮਾਂ ਦੀ ਉਪਜ ਦੇ ਕਾਰਨ, ਲੁਟ ਖਸੁੱਟ 'ਤੇ ਚਾਨਣਾ ਪਾਇਆ। ਇਸ ਭਰਵੇਂ ਪ੍ਰਚਾਰ ਨਾਲ ਰਾਣੀ ਸਿਉਂਕ ਦੀਆਂ ਵਰਮੀਆਂ ਨੂੰ ਮੰਦਰ ਵਿਚ ਤਬਦੀਲ ਨਾ ਕਰ ਸਕੀ।

2. ਪਿੰਡ ਮੱਲੀਆਂ ਦੀ ਪੰਚਾਇਤ ਨੇ ਹਲਫੀਆ ਬਿਆਨ ਦਿੱਤਾ ਕਿ ਸਾਡੇ ਪਿੰਡ ਕੁਲਦੀਪ ਸਿੰਘ ਪੁੱਤਰ ਜਗਜੀਤ ਸਿੰਘ ਪੁਛਾਂ ਦੇਣ, ਹਵਨ ਕਰਨ, ਧਾਗੇ ਤਵੀਤਾਂ ਆਦਿ ਦੀ ਦੁਕਾਨਦਾਰੀ ਚਲਾ ਰਿਹਾ ਹੈ। ਅਸੀਂ ਪਿੰਡ ਤੇ ਪੰਚਾਇਤ ਤੁਹਾਡਾ ਪੂਰਾ ਸਾਥ ਦੇਵਾਂਗੇ। ਪਿੰਡ ਦੇ ਹਾਲਾਤ ਪੂਰੀ ਤਰ੍ਹਾਂ ਜਾਨਣ ਤੋਂ ਬਾਅਦ ਕਾਰਵਾਈ ਦੀ ਹਾਮੀ ਭਰੀ ਗਈ। 25 ਜੁਲਾਈ ਨੂੰ ਨਿਰਮਲ ਛੱਜਲਵੱਡੀ ਦੀ ਅਗਵਾਈ ਵਿਚ, ਮੱਲੀਆਂ ਦੀ ਪੰਚਾਇਤ ਦੇ ਸਹਿਯੋਗ ਨਾਲ ਬਹੁਤ ਵੱਡਾ ਇਕੱਠ ਕੀਤਾ ਗਿਆ। ਤਰਕਸ਼ੀਲ ਆਗੂਆਂ ਨਿਰਮਲ, ਸਤਨਾਮ ਜੰਡਿਆਲਾ ਗੁਰੂ, ਸੁੱਚਾ ਸਿੰਘ, ਜਸਬੀਰ ਫਾਜ਼ਲਪੁਰ, ਪ੍ਰਮਜੀਤ ਖਿਲਚੀਆਂ ਆਦਿ ਨੇ ਬਾਬੇ ਕੁਲਦੀਪ ਦੇ ਡੇਰੇ ਤੇ ਜਾ ਕੇ ਚੇਲਿਆਂ ਅਤੇ ਪੁੱਛਾਂ ਕਢਵਾਉਣ ਆਏ ਲੋਕਾਂ ਨੂੰ ਜਿਨ੍ਹਾਂ ਦੀ ਗਿਣਤੀ 150 ਦੇ ਕਰੀਬ ਸੀ ਸੰਬੋਧਨ ਕੀਤਾ ਤੇ ਬਾਬਿਆਂ ਦੀਆਂ ਕਾਲੀਆਂ ਕਰਤੂਤਾਂ ਬਾਰੇ ਦੱਸਿਆ। ਇਸ ਸਮੇਂ ਪਿੰਡ ਦੇ ਸਰਪੰਚ ਜੋਗਿੰਦਰ ਸਿੰਘ ਵੀ ਹਾਜਰ ਸਨ। ਸੁਸਾਇਟੀ ਦੀਆਂ 23 ਸ਼ਰਤਾਂ ਵਿਚੋਂ ਉਸਨੂੰ ਇਕ ਪੂਰੀ ਕਰਨ ਲਈ ਕਿਹਾ ਅਤੇ 5 ਲੱਖ ਰੁਪਏ ਦਾ ਇਨਾਮ ਜਿੱਤਣ ਦਾ ਚੈਲਿੰਜ ਕੀਤੀ। ਪਰ ਬਾਬੇ ਨੇ ਕਿਹਾ ਕਿ ਤੁਹਾਡੇ ਸਵਾਲਾਂ ਦੇ ਜੁਆਬ ਮੇਰਾ ਗੁਰੂ ਹੀ ਦੇ ਸਕਦਾ ਹੈ। ਕਾਫੀ ਬਹਿਸ ਤੋਂ ਬਾਅਦ ਅਗਲੇ ਐਤਵਾਰ ਨੂੰ ਫਿਰ ਇਕੱਤਰਤਾ ਕਰਨ ਦਾ ਫੈਸਲਾ ਹੋਇਆ।

1 ਅਗਸਤ ਦਿਨ ਐਤਵਾਰ ਨੂੰ ਫੇਰ ਜਦੋਂ ਇਕੱਠੇ ਹੋਏ ਤਾਂ ਬਾਬਾ ਟੈਂਟ ਵਿਚ ਆਉਣ ਨੂੰ ਤਿਆਰ ਨਹੀਂ ਸੀ ਤੇ ਤਰਕਸ਼ੀਲ ਉਸਦੇ ਡੇਰੇ ਵਿਚ ਜਾਣ ਨੂੰ ਤਿਆਰ ਨਹੀਂ ਸਨ ਕਿਉਂਕਿ ਉਨ੍ਹਾਂ ਨੂੰ ਝਗੜੇ ਹੋਣ ਦਾ ਡਰ ਸੀ। ਫੇਰ ਥਾਣੇਦਾਰ ਅਸ਼ੋਕ ਕੁਮਾਰ ਨੇ ਫੈਸਲਾ ਕੀਤਾ ਕਿ ਇਥੋਂ 2 ਕਿਲੋਮੀਟਰ ਦੂਰ, ਦੋਹਾਂ ਧਿਰਾਂ ਦੇ ਪੰਜ ਪੰਜ ਆਦਮੀ ਆ ਜਾਣ ਤੇ ਉਥੇ ਦਵੰਦ ਯੁਧ ਹੋਵੇਗਾ। ਗੁਰੂ ਮੋਗੇ ਦਾ ਰਹਿਣ ਵਾਲਾ ਸੀ ਉਸ ਦੇ 10 ਉਂਗਲਾਂ ਵਿਚ 11 ਛਾਪਾਂ ਸੋਨੇ ਦੀਆਂ ਪਾਈਆਂ ਹੋਈਆਂ ਸਨ। ਜਦੋਂ ਟੀਮ ਨੇ ਆਪਣੀਆਂ 23 ਸ਼ਰਤਾਂ ਦੱਸੀਆਂ ਅਤੇ 5 ਲੱਖ ਰੁਪਏ ਦਾ ਇਨਾਮ ਜਿੱਤਣ ਦੀ ਗੱਲ ਕਹੀ ਤਾਂ ਦੋਵੇਂ ਗੁਰੂ ਚੇਲੇ ਦੇ ਬੁੱਲਾਂ 'ਤੇ ਸਿਕਰੀ ਜੰਮ ਗਈ। ਟੀਮ ਨੇ ਲੁਟੇ ਜਾਣ ਵਾਲੇ ਲੋਕਾਂ ਦੀਆਂ ਤਸਵੀਰਾਂ ਵੀ ਦਿਖਾਈਆਂ ਤਾਂ ਉਨ੍ਹਾਂ ਨੂੰ ਕਿਸੇ ਪਾਸੇ ਵੀ ਛੁਟਕਾਰਾ ਨਾ ਮਿਲਦਾ ਵੇਖ ਗੁਰੂ ਦੇ ਇਸ਼ਾਰਾ ਕਰਨ ਤੇ ਕੁਲਦੀਪ ਨੇ ਲਿਖ ਦਿੱਤਾ ਕਿ ਉਸ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੈ ਤੇ ਉਹ ਸਿਰਫ ਪੀਰ ਦੀ ਗੱਦੀ ਦੀ ਸੇਵਾ ਹੀ ਕਰੇਗਾ। ਇਸ ਉਪਰੰਤ ਪਿੰਡ ਦੇ ਲੋਕਾਂ ਪਿੰਡ ਵਿਚ ਜਲਦੀ ਹੀ ਤਰਕਸ਼ੀਲ ਮੇਲਾ ਕਰਾਉਣ ਦਾ ਫੈਸਲਾ ਕੀਤਾ। ਇਸ ਕਾਰਵਾਈ ਨੂੰ ਚਲਾਉਣ ਲਈ ਪ੍ਰਕਾਸ਼ ਸਿੰਘ, ਇੰਦਰਜੀਤ ਸਿੰਘ ਅਤੇ ਬਲਦੇਵ ਸਿੰਘ ਨੇ ਭਰਪੂਰ ਸਹਿਯੋਗ ਦਿੱਤਾ

*ਨਿਰਮਲ ਛੱਜਲਵੱਡੀ*

ਜ਼ੋਨ ਮਾਨਸਾ

## ਚੇਤਨਾ ਕਾਫ਼ਲਾ

ਜ਼ੋਨ ਮਾਨਸਾ ਵੱਲੋਂ ਸ਼ਹੀਦੇ ਆਜ਼ਮ ਭਗਤ ਸਿੰਘ ਨੂੰ ਸਮਰਪਿਤ ਚੇਤਨਾ ਕਾਫ਼ਲਾ ਮਾਨਸਾ ਜ਼ੋਨ ਦੇ ਮੁਖੀ ਅੰਮ੍ਰਿਤ ਰਿਸ਼ੀ ਦੀ ਅਗਵਾਈ ਵਿਚ ਕਢਿਆ ਗਿਆ। ਇਹ ਕਾਫਲਾ ਮਾਨਸਾ ਜ਼ੋਨ ਦੇ ਪਿੰਡ ਠੁਠਿਆਂਵਾਲੀ, ਬਾਘਾ ਭੈਣੀ, ਭਾਈਦੇਸਾ, ਕੋਟਲੀ ਕਲਾਂ, ਕੱਲੋਂ ਤੇ ਕੋਟਲੀ ਖੁਰਦ ਵਿਚੋਂ ਦੀ ਲੰਘਿਆ। ਜਿਸ ਵਿਚ ਲੋਕਾਂ ਦੀ ਸ਼ਮੂਲੀਅਤ ਸਲਾਹੁਣ ਯੋਗ ਸੀ। ਸੁਸਾਇਟੀ ਆਗੂਆਂ ਨੇ ਥਾਂ ਥਾਂ ਤੇ ਲੋਕਾਂ ਦੇ ਇਕੱਠਾਂ ਨੂੰ ਸੰਬੋਧਤ ਕੀਤਾ ਜਿਸ ਵਿਚ ਸੁਸਾਇਟੀ ਦੇ ਕੰਮ ਢੰਗ, ਭਗਤ ਸਿੰਘ ਦੇ ਵਿਚਾਰਾਂ, ਅੰਧਵਿਸ਼ਵਾਸ ਮਿਥਾਂ ਤੇ ਲੋਕਾਂ 'ਚ ਪਾਏ ਜਾ ਰਹੇ ਵਹਿਮਾਂ ਭਰਮਾਂ ਪ੍ਰਤੀ ਲੋਕਾਂ ਨੂੰ ਜਾਗਰੁਕ ਕੀਤਾ। ਰਵਿਦਰ ਰਫੀ ਤੇ ਸਾਥੀਆਂ ਨੇ ਜਾਦੂ ਦੇ ਟਰਿਕ ਪੇਸ਼ ਕੀਤੇ। ਇਸ ਕਾਫਲੇ ਵਿਚ ਮਾਨਸਾ ਜ਼ੋਨ ਵੱਲੋਂ

ਮਾਨਸਿਕ ਰੋਗ ਵਿਭਾਗ ਦੇ ਮੁਖੀ ਮਾ. ਗੁਰਪਿਆਰ ਸਿੰਘ, ਵਿੱਤ ਵਿਭਾਗ ਮੁਖੀ ਗੁਰਦਰਸ਼ਨ ਪਟਵਾਰੀ, ਮੇਗਜ਼ੀਨ ਵਿਭਾਗ ਦੇ ਮੁੱਖੀ ਇੰਦਰਜੀਤ ਝੱਬਰ, ਮਾ. ਬਲਕਾਰ ਸਿੰਘ, ਕੁਲਦੀਪ ਤਾਮਕੋਟ, ਗੁਰਮੇਲ ਰੱਲਾ, ਤੋਂ ਇਲਾਵਾ ਇਕਾਈ ਖੀਵਾ ਕਲਾਂ ਦੇ ਪ੍ਰਧਾਨ ਪਰਮਿੰਦਰ ਖੀਵਾ, ਚਮਕੌਰ ਕੋਰੀ, ਇਕਾਈ ਰੱਲਾ, ਮਾਨਸਾ ਤੇ ਸਰਦੂਲਗੜ੍ਹ ਦੇ ਮੈਂਬਰਾਂ ਨੇ ਹਿੱਸਾ ਲਿਆ।

### ਛਾਜਲੀ ਮੇਲੇ ਤੇ ਤਰਕਸ਼ੀਲ ਪ੍ਰੋਗਰਾਮ

ਜਿੱਥੇ ਪੀਰਾਂ ਫਕੀਰਾਂ ਨੂੰ ਸਮਰਪਿਤ ਧਾਰਮਿਕ ਸਮਾਗਮਾਂ ਅਤੇ ਮੇਲਿਆਂ ਰਾਹੀਂ ਲੋਕਾਂ ਵਿਚ ਵਹਿਮ ਭਰਮ ਅਤੇ ਅੰਧਵਿਸ਼ਵਾਸ ਬੜੀ ਤੇਜ਼ੀ ਨਾਲ ਫੈਲ ਰਹੇ ਹਨ ਉਥੇ ਦੂਜੇ ਪਾਸੇ ਇਨ੍ਹਾਂ ਹੀ ਮੌਕਿਆਂ ਉਪਰ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਤਰਕਸ਼ੀਲ ਪ੍ਰੋਗਰਾਮਾਂ ਰਾਹੀਂ ਸਮਾਜ ਦੇ ਲੋਕਾਂ ਨੂੰ ਅਗਾਂਹਵਧੂ ਅਤੇ ਵਿਗਿਆਨਕ ਵਿਚਾਰਧਾਰਾ ਅਪਣਾਉਣ ਅਤੇ ਵਹਿਮਾਂ ਭਰਮਾਂ ਵਿਚੋਂ ਨਿਕਲਣ ਲਈ ਪ੍ਰੇਰਿਤ ਕੀਤਾ ਜਾਂਦਾ ਹੈ। ਪਿਛਲੀ ਵਾਰ ਦੀ ਤਰਾਂ ਇਸ ਵਾਰ ਵੀ ਪਿੰਡ ਛਾਜਲੀ ਵਿਖੇ ਗੁੱਗੇ ਪੀਰ ਦੇ ਮੇਲੇ ਤੇ ਮਿੱਟੀ ਕੱਢ ਕੇ ਆਪਣਾ ਭਵਿੱਖ ਰੌਸ਼ਨ ਕਰਨ ਦੀ ਉਮੀਦ ਨਾਲ ਆਏ ਲੋਕਾਂ ਨੂੰ ਵੀ ਤਰਕਸ਼ੀਲ ਅਤੇ ਸਹੀ ਸੋਚ ਅਪਣਾਉਣ ਲਈ ਪ੍ਰੇਰਿਤ ਕੀਤਾ ਗਿਆ।

ਸਟੇਜ ਤੋਂ ਬਲਵੀਰ ਲੌਂਗੋਵਾਲ ਨੇ ਕਿਸਮਤਵਾਦ, ਕਰਮਕਾਂਡ, ਰਾਸ਼ੀਫਲ, ਮਾਨਸਿਕ ਰੋਗਾਂ ਅਤੇ ਸਮਾਜ ਵਿਚ ਪ੍ਰਚੱਲਤ ਆਮ ਵਹਿਮਾਂ ਭਰਮਾਂ ਬਾਰੇ ਸਮਝਾਉਂਦੇ ਹੋਏ ਇਨ੍ਹਾਂਤੋਂ ਛੁਟਕਾਰਾ ਪਾਉਣ ਲਈ ਪ੍ਰੇਰਿਆ। ਜਦੋਂ ਕਿ ਲਾਭ ਸਿੰਘ ਛਾਜਲਾ ਨੇ ਕਿਹਾ ਕਿ ਅਫਸੋਸ ਦੀ ਗੱਲ ਹੈ ਕਿ ਅੱਜ ਅਸੀਂ ਮਹਾਂਪੁਰਸ਼ਾਂ ਦੀਆਂ ਯਾਦਾਂ ਮਨਾਉਣ ਵੇਲੇ ਗੈਰਵਿਗਿਆਨਕ ਗੱਲਾਂ ਦੇ ਸ਼ਿਕਾਰ ਹੋ ਰਹੇ ਹਾਂ। ਇਸ ਮੌਕੇ ਭੀਮ ਰਾਜ ਬਰਨਾਲਾ ਨੇ ਜਾਦੂ ਦੇ ਟ੍ਰਿੱਕ ਵਿਖਾਏ। ਤਾਰਾ ਸਿੰਘ ਨੇ ਭਰੂਣ ਹੱਤਿਆ ਤੋਂ ਸੁਚੇਤ ਕਰਦਾ ਹੋਇਆ ਗੀਤ ਪੇਸ਼ ਕੀਤਾ। ਜਸਬੀਰ ਲਾਡੀ ਅਤੇ ਸਾਥੀਆਂ ਨੇ ਪੁਰਾਣੇ ਸੱਭਿਆਚਾਰਕ ਪਹਿਰਾਵੇ ਵਿਚ ਲੋਕ ਸਾਜ਼ਾਂ ਨਾਲ ਇਨਕਲਾਬੀ ਬੋਲੀਆਂ ਪਾਉਂਦੇ ਹੋਏ ਸਾਰੇ ਮੇਲੇ ਅਤੇ ਪਿੰਡ ਵਿਚ ਚੇਤਨਾ ਮਾਰਚ ਕੀਤਾ।

ਇੱਕ ਖਾਸ ਗੱਲ ਇਹ ਵੀ ਰਹੀ ਕਿ ਸੁਸਾਇਟੀ ਅਤੇ ਆਮ ਲੋਕਾਂ ਦੀ ਪ੍ਰੇਰਣਾ ਸਦਕਾ ਇਸ ਵਾਰ ਗੰਦੇ ਅਤੇ ਅਸ਼ਲੀਲ ਗਾਣੇ ਗੌਣ ਲਈ ਬਦਨਾਮ ਆਰਕੈਸਟਰਾ ਵਾਲਿਆਂ ਨੂੰ ਪਿੰਡ ਪੰਚਾਇਤ ਨੇ ਆਪਣੇ ਸ਼ੋਅ ਪੇਸ਼ ਕਰਨ ਲਈ ਇਜ਼ਾਜਤ ਨਹੀਂ ਦਿੱਤੀ ਅਤੇ ਨਾ ਹੀ ਲੋਕਾਂ ਨੇ ਉਨ੍ਹਾਂ ਨੂੰ ਆਪਣੀ ਕੋਈ ਥਾਂ ਕਿਰਾਏ 'ਤੇ ਦਿੱਤੀ। ਸਾਰੇ ਮੇਲੇ ਦੌਰਾਨ ਤਰਕਸ਼ੀਲ ਸਮਾਗਮ ਵਿਸ਼ੇਸ਼ ਖਿੱਚ ਦਾ ਕਾਰਨ ਬਣੇ ਰਹੇ।

*ਹਰਿੰਦਰ ਲਾਲੀ ਵਕੀਲ, ਸੁਨਾਮ*

### ਤਰਕਸ਼ੀਲ ਨੰਗਲਾ ਮੇਲਾ

ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਦੀ ਯਾਦ ਵਿਚ ਵਿਸ਼ਾਲ ਤਰਕਸ਼ੀਲ ਮੇਲਾ ਹਾਈ ਸਕੂਲ ਨੰਗਲਾ ਵਿਖੇ ਤਰਕਸ਼ੀਲ ਸੁਸਾਇਟੀ ਦੀ ਇਕਾਈ ਸੁਨਾਮ ਵੱਲੋਂ ਪੰਚਾਇਤ ਅਤੇ ਪਿੰਡ ਦੇ ਕਲੱਬਾਂ ਦੇ ਸਹਿਯੋਗ ਨਾਲ ਕਰਵਾਇਆ ਗਿਆ। ਮੇਲੇ ਤੋਂ ਇਕ ਦਿਨ ਪਹਿਲਾਂ ਸੁਸਾਇਟੀ ਦੇ ਮੀਡੀਆ ਇੰਚਾਰਜ ਐਡਵੋਕੇਟ ਹਰਿੰਦਰ ਲਾਲੀ ਨੇ ਅੱਖਾਂ ਤੇ ਪੱਟੀ ਬੰਨ ਕੇ ਮੋਟਰਸਾਈਕਲ ਚਲਾਉਂਦੇ ਹੋਏ ਕਾਫਲੇ ਦੇ ਰੂਪ ਵਿਚ ਲਹਿਰਾ ਸ਼ਹਿਰ, ਨੰਗਲਾ, ਅੜਕਵਾਸ, ਚੰਗਾਲੀਵਾਲਾ, ਖਾਈ, ਰਾਮਗੜ੍ਹ ਸੰਧੂਆਂ, ਸੇਖੂਵਾਸ, ਸੰਗਤੀਵਾਲਾ, ਛਾਜਲੀ, ਛਾਜਲਾ, ਗੋਬਿੰਦਗੜ੍ਹ, ਵੱਡੀ ਖੋਖਰ ਅਤੇ ਛੋਟੀ ਖੋਖਰ ਆਦਿ ਪਿੰਡਾਂ ਦਾ ਚੱਕਰ ਲਗਾਉਂਦੇ ਹੋਏ ਮੇਲੇ ਬਾਰੇ ਜਾਣਕਾਰੀ ਦਿੱਤੀ।

ਮਾਸਟਰ ਦੇਸ ਰਾਜ ਤੇ ਸਾਥੀਆਂ ਨੇ ਢੱਡ ਸਾਰੰਗੀਆਂ ਨਾਲ ਦਿਲ ਟੁੰਭਵੇਂ ਗੀਤਾਂ ਰਾਹੀਂ ਦਰਸ਼ਕਾਂ ਦੇ ਮਨਮੋਹ ਲਏ। ਲੋਕ ਕਲਾ ਮੰਚ ਜ਼ੀਰਾ ਦੀ ਟੀਮ ਨੇ ਮੇਘ ਰਾਜ ਰੱਲਾ ਦੀ ਰਹਿਨੁਮਾਈ ਵਿਚ ਪਹਿਲਾਂ ਜਾਦੂ ਦੇ ਟ੍ਰਿੱਕ ਪੇਸ਼ ਕੀਤੇ ਗਏ। ਫੇਰ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਤੇ ਮਿੱਟੀ ਰੁਦਨ ਕਰੇ' ਖੇਡੇ। ਕੋਰੀਓਗ੍ਰਾਫੀ 'ਮੈਨੂੰ ਕੁੱਖ 'ਚ ਨਾ ਕਤਲ ਕਰਾ' ਤੇ ਕਰਜ਼ੇ ਦਾ ਭਾਰ' ਕੀਤੀਆਂ।

ਬਜ਼ੁਰਗ ਤਰਕਸ਼ੀਲ ਹਰੀ ਸਿੰਘ ਤਰਕ ਨੇ ਵਹਿਮਾਂ ਭਰਮਾਂ ਵਿਚੋਂ ਨਿਕਲਕੇ ਚੰਗੇ ਇਨਸਾਨ ਬਣਨ ਲਈ ਪ੍ਰੇਰਿਆ ਅਤੇ ਜ਼ਿੰਦਗੀ ਨੂੰ ਕੁੱਝ ਸੁਖਾਲਾ ਬਣਾਉਣ ਲਈ ਵੱਡਮੁੱਲੇ ਸੁਝਾਅ ਦਿੱਤੇ। ਮੇਲੇ ਦੇ ਪ੍ਰਮੁੱਖ ਸਹਿਯੋਗੀਆਂ ਨੂੰ ਮੰਚ ਵੱਲੋਂ ਸਨਮਾਨਤ ਕੀਤਾ ਗਿਆ। ਇਸ ਮੌਕੇ ਤੇ ਸਟੇਜ ਤੋਂ ਸਾਰੇ ਇਲਾਕੇ ਵਿਚ ਲੋਕਾਂ ਦੀ ਲੁੱਟ ਕਰ ਰਹੇ ਜੋਤਿਸ਼ੀਆਂ, ਪਖੰਡੀ ਸਾਧਾਂ ਬਾਬਿਆਂ ਵਗੈਰਾ ਨੂੰ ਇਕ 23 ਸ਼ਰਤਾਂ ਵਾਲਾ ਪਰਚਾ ਵੰਡ ਕੇ ਚੈਲਿੰਜ ਕੀਤਾ ਗਿਆ। ਇਸ ਮੇਲੇ ਨੂੰ ਕਾਮਯਾਬ ਬਨਾਉਣ ਵਿੱਚ ਡਾ. ਭੂਰਾ ਸਿੰਘ, ਗੁਰਪ੍ਰੀਤ ਬਾਵਾ, ਬਿੰਦਰ, ਬਿੱਟੂ, ਗੁਰਸੇਵਕ, ਬਾਵਰ, ਭੀਮ, ਜਗਵਿੰਦਰ, ਮਨਜੀਤ, ਦਵਿੰਦਰ, ਬਲਜੀਤ, ਨਾਜਰ, ਭਸਲਾ, ਟੀਨਾ ਸੁਰਜੀਤ ਅਮਰੀਕ ਆਦਿ ਦਾ ਵਿਸ਼ੇਸ ਯੋਗਦਾਨ ਰਿਹਾ।

*ਹਰਿੰਦਰ ਲਾਲੀ ਵਕੀਲ ਸੁਨਾਮ*

### ਤਰਕਸ਼ੀਲ ਮੇਲਾ ਮੋਰਾਂਵਾਲੀ

ਸ਼ਹੀਦੇ ਆਜ਼ਮ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ ਵਿਸ਼ਾਲ ਤਰਕਸ਼ੀਲ ਮੇਲਾ ਸਰਕਾਰੀ ਸਕੂਲ ਮੋਰਾਂਵਾਲੀ ਵਿਖੇ ਇਕਾਈ ਸੁਨਾਮ ਵਲੋਂ ਸਮੂਹ ਇਲਾਕਾ ਨਿਵਾਸੀਆਂ ਦੇ ਸਹਿਯੋਗ ਨਾਲ ਕਰਵਾਇਆ ਗਿਆ। ਮੇਲੇ ਦੀ ਸ਼ੁਰੂਆਤ ਐਡਵੋਕੇਟ ਹਰਿੰਦਰ ਲਾਲੀ ਵਲੋਂ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਉਂਦੇ ਹੋਏ ਕਾਫਲੇ ਦੇ ਰੂਪ ਵਿਚ ਸ਼ਹਿਰ ਸੁਨਾਮ ਅਤੇ ਮੋਰਾਂਵਾਲੀ ਵਿਚ ਚੱਕਰ ਲਗਾ ਕੇ ਕੀਤੀ । ਜਸਵੰਤ ਅਸਮਾਨੀ ਨੇ ਆਪਣੀ ਕਵਿਤਾ ਪਖੰਡੀ ਬਾਬੇ ਅਤੇ ਦੇਸ ਰਾਜ ਛਾਜਲੀ ਤੇ ਸਾਥੀਆਂ ਨੇ ਢੱਡ ਸਾਰੰਗੀ ਨਾਲ ਕਲੀਆਂ ਅਤੇ ਵਾਰਾਂ ਪੇਸ਼ ਕੀਤੀਆਂ। ਛੋਟੀ ਬੱਚੀ ਬੀਰਦਵਿੰਦਰ ਕੌਰ ਨੇ ਆਪਣੀ ਰਸ ਭਰੀ ਅਵਾਜ਼ ਵਿਚ ਗੀਤ ਗਾ ਕੇ ਦਰਸਕਾਂ ਦੇ ਮਨਾਂ ਨੂੰ ਮੋਹ ਲਿਆ। ਲੋਕ ਕਲਾ ਮੰਚ ਜ਼ੀਰਾ ਨੇ ਮੇਘ ਰਾਜ ਰੱਲਾ ਦੀ ਨਿਰਦੇਸ਼ਨਾ ਹੇਠ ਜਾਦੂ ਦੀਆਂ ਆਈਟਮਾਂ, ਨਾਟਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ।

ਤਰਕਸ਼ੀਲ ਸੁਸਾਇਟੀ ਦੀ ਸਰੀਰਦਾਨ ਮਹਿਮ ਨੂੰ ਹੁੰਗਾਰਾ ਦਿੰਦੇ ਹੋਏ ਇਸ ਮੌਕੇ ਤੇ ਇਕਾਈ ਪ੍ਰਧਾਨ ਲਾਭ ਸਿੰਘ ਛਾਜਲਾ, ਸ਼ੇਰ ਸਿੰਘ ਛਾਜਲਾ, ਜਗਦੇਵ ਸਿੰਘ ਸੇਰੋ, ਹਰਮੀਤ ਵਿਰਕ ਮੋਰਾਂਵਾਲੀ, ਹਰਿੰਦਰ ਲਾਲੀ ਵਕੀਲ ਸੁਨਾਮ, ਭੋਲਾ ਸਿੰਘ ਸੇਰੋ ਅਤੇ ਗੁਰਦੁਆਰਾ ਸਿੰਘ ਸਭਾ ਮੋਰਾਂਵਾਲੀ ਦੇ ਹੈਡ ਗ੍ਰੰਥੀ ਸਾਧੂ ਸਿੰਘ ਨੇ ਮਰਨ ਉਪਰੰਤ ਆਪੋ ਆਪਣੇ ਸਰੀਰ ਦਾਨ ਕਰਨ ਦਾ ਐਲਾਨ ਕਰਦੇ ਹੋਏ ਸਿਹਤ ਵਿਭਾਗ ਦੇ ਹੱਕ ਵਿਚ ਲੋੜੀਂਦੇ ਫਾਰਮ ਭਰੇ ਅਤੇ ਵਸੀਅਤਾਂ ਕੀਤੀਆਂ। ਇਹਨਾਂ ਦਾਨੀ ਸੱਜਣਾ ਨੂੰ ਐਸ. ਡੀ. ਓ. ਬਿਜਲੀ ਬੋਰਡ ਸ੍ਰੀ ਟੀ. ਐਲ. ਬਾਂਸਲ, ਮੋਰਾਂਵਾਲੀ ਦੀਆਂ 8ਵੀਂ ਅਤੇ 5ਵੀਂ ਦੇ ਇਮਤਿਹਾਨਾਂ ਵਿਚੋਂ ਵਧੀਆ ਅੰਕ ਲੈ ਕੇ ਪਾਸ ਹੋਈਆਂ ਬੱਚੀਆਂ ਰਮਨਦੀਪ ਅਤੇ ਪ੍ਰਨੀਤ ਨੂੰ ਇਕਾਈ ਸੁਨਾਮ, ਗੁਰਦੁਆਰਾ ਸਿੰਘ ਸਭਾ ਮੋਰਾਂਵਾਲੀ ਅਤੇ ਪਿੰਡ ਦੇ ਲੋਕਾਂ ਵੱਲੋਂ ਸਨਮਾਨਤ ਕੀਤਾ ਗਿਆ। ਮੇਲੇ ਦੇ ਮੁੱਖ ਮਹਿਮਾਨ ਮਹਿੰਦਰ ਸਿੰਘ ਸਿੱਧੂ ਸਾਬਕਾ ਚੇਅਰਮੈਨ ਚੀਮਾਂ ਮੰਡੀ, ਕਰਨੈਲ ਸਿੰਘ ਗਿੱਲ, ਚਮਕੌਰ ਸਿੰਘ ਸਾਬਕਾ ਸਰਪੰਚ, ਦਲਜੀਤ ਜਪਾਨੀ, ਦਰਸ਼ਨ ਸਿੰਘ ਸੈਕਟਰੀ, ਜੀਤ ਸਿੰਘ ਗਿੱਲ, ਡਾ. ਕੁਲਦੀਪ ਸਿੰਘ, ਦਰਸ਼ਨ ਸਿੰਘ ਸੰਧੂ, ਗਿਆਨਜੀਤ ਸਿੰਘ, ਸਮੂਹ ਇਕਾਈ ਮੈਂਬਰਾਂ ਅਤੇ ਨੌਜਵਾਨ ਵਰਗ ਦਾ ਇਸ ਮੇਲੇ ਨੂੰ ਸਫਲ ਬਣਾਉਣ ਵਿਚ ਵਿਸ਼ੇਸ਼ ਯੋਗਦਾਨ ਰਿਹਾ। ਸਾਹਿਤ ਦੀ ਸਟਾਲ ਗਗਨ ਗੱਗੀ ਨੇ ਲਗਾਈ।

*ਹਰਿੰਦਰ ਲਾਲੀ ਵਕੀਲ, ਸੁਨਾਮ*

### ਇਕਾਈ ਫਰੀਦਕੋਟ

### ਤਾਂਤਰਿਕ ਨੂੰ ਚੈਲਿੰਜ

ਇਕਾਈ ਫਰੀਦਕੋਟ ਵੱਲੋਂ ਪਿੰਡ ਕੰਮੇਆਨਾ ਦੀ ਪੰਚਾਇਤ ਦੇ ਮਤੇ ਤੇ ਕਾਰਵਾਈ ਕਰਦਿਆਂ ਕੰਮੇਆਨੇ ਪਿੰਡ ਦੇ ਤਾਂਤਰਿਕ ਪਰਮਜੀਤ ਸਿੰਘ ਨੂੰ ਖੁੱਲਾ ਚੈਲਿੰਜ ਕੀਤਾ ਗਿਆ ਕਿ ਜੇਕਰ ਉਸ ਕੋਲ ਕੋਈ ਗੈਬੀ ਸ਼ਕਤੀ ਹੈ ਤਾਂ ਲੋਕਾਂ ਦੇ ਇਕੱਠ ਵਿਚ ਵਿਖਾ ਕੇ 5 ਲੱਖ ਰੁਪਏ ਦਾ ਨਕਦ ਇਨਾਮ ਜਿੱਤ ਸਕਦਾ ਹੈ।

ਸੁਸਾਇਟੀ ਨੇ ਇਕ ਟੀਮ ਦਾ ਗਠਨ ਕੀਤਾ ਜਿਸ ਵਿਚ ਸੁਸਾਇਟੀ ਮੈਂਬਰਾਂ ਤੋਂ ਇਲਾਵਾ ਸ਼ਹਿਰ ਦੇ ਮੋਹਤਬਰ ਆਦਮੀਆਂ ਨੂੰ ਵੀ ਸ਼ਾਮਿਲ ਕੀਤਾ ਗਿਆ। ਜਿਸ ਵਿਚ ਅਵਤਾਰ ਗੋਦਾਰਾ ਐਡਵੋਕੇਟ, ਜੋਗਿੰਦਰ ਬਰਾੜ, ਗੁਰਾਂਦਿੱਤਾ ਸੰਧੂ, ਲਖਵਿੰਦਰ ਹਾਲੀ, ਸੁਖਚੈਨ ਥਾਂਦੇਵਾਲਾ, ਦਲਜੀਤ ਸਿੰਘ, ਜਸਵੰਤ ਜਸ, ਪ੍ਰਿੰਸੀਪਲ ਬਲਦੇਵ ਸਿੰਘ ਅਤੇ ਜਸਬੀਰ ਰਾਣਾ ਸ਼ਾਮਿਲ ਸਨ। ਮਿਥੇ ਦਿਨ ਤੋਂ ਇਕ ਦਿਨ ਪਹਿਲਾਂ ਸ਼ਹਿਰ ਅਤੇ ਪਿੰਡਾਂ ਵਿਚ ਇਸ ਚੈਲਿੰਜ ਸਬੰਧੀ ਮੁਨਾਦੀ ਕਰਵਾਈ ਗਈ। ਮਿੱਥੇ ਦਿਨ ਪਿੰਡ ਦੀ ਧਰਮਸ਼ਾਲਾ ਵਿਚ ਕਰੀਬ 5 ਪਿੰਡਾਂ ਦੇ ਲੋਕਾਂ ਨੇ ਭਾਗ ਲਿਆ। ਲੋਕਾਂ ਦੇ ਵਿਚ ਤਾਂਤਰਿਕ ਨੂੰ ਆਉਣ ਲਈ ਇਕਾਈ ਪ੍ਰਧਾਨ ਲਖਵਿੰਦਰ ਹਾਲੀ ਨੇ ਬੇਨਤੀ ਕੀਤੀ ਪਰ ਤਾਂਤਰਿਕ ਖੁਦ ਆਉਣ ਦੀ ਬਿਜਾਏ ਆਪਣੇ ਕੁਝ ਸ਼ਰਧਾਲੂਆਂ ਨੂੰ ਦਾਰੂ ਪਿਆ ਕੇ ਭੇਜ ਦਿੱਤਾ। ਜਿਹਨਾਂ ਨੂੰ ਮੌਕੇ ਤੇ ਹਾਜ਼ਰ ਪੁਲਿਸ ਨੇ ਭਜਾ ਦਿੱਤਾ। ਇਸ ਮੌਕੇ ਇਕਾਈ ਦੇ ਵੱਖ ਵੱਖ ਅਹੁਦੇਦਾਰਾਂ ਅਤੇ ਮੈਂਬਰਾਂ ਨੇ ਇਕੱਠ ਨੂੰ ਤਰਕਸ਼ੀਲ ਸੋਸਾਇਟੀ ਦੇ ਕੰਮ ਢੰਗ ਬਾਰੇ ਦੱਸਿਆ। ਸੁਸਾਇਟੀ ਦਾ ਸਮਾਗਮ ਕਰੀਬ 5 ਘੰਟੇ ਤੱਕ ਚੱਲਿਆ ਪਰ ਤਾਂਤਰਿਕ ਲੋਕਾਂ ਦੇ ਇਕੱਠ ਵਿਚ ਨਹੀਂ ਪਹੁੰਚਿਆ। ਅੰਤ ਆਪਣੇ ਘਰੇ ਕਹਿ ਗਿਆ ਕਿ ਉਹ ਆਪਣੇ ਗੁਰੂ ਨੂੰ ਲੈਣ ਲਈ ਰਾਜਸਥਾਨ ਚੱਲਿਆ ਹੈ। ਸੁਸਾਇਟੀ ਦੇ ਸਮਾਗਮ ਖਤਮ ਹੋਣ ਵੇਲੇ ਇਕੱਠ ਨੇ ਤਰਕਸ਼ੀਲਾਂ ਨੂੰ ਜੇਤੂ ਕਰਾਰ ਦਿੱਤਾ ਅਤੇ ਕਿਹਾ ਕਿ ਤਾਂਤਰਿਕ ਵਾਕਿਆ ਹੀ ਪਾਖੰਡੀ ਸੀ। ਜੇਕਰ ਕੋਈ ਸ਼ਕਤੀ ਹੁੰਦੀ ਤਾਂ ਤਰਕਸ਼ੀਲਾਂ ਦਾ ਨੁਕਸਾਨ ਕਰਦਾ।

ਰਾਤ ਨੂੰ ਤਾਂਤਰਿਕ ਪਿੰਡ ਦੀ ਪੰਚਾਇਤ ਤੇ ਕੁਝ ਮੈਂਬਰਾਂ ਨੂੰ ਲੈ ਕੇ ਇਕਾਈ ਪ੍ਰਧਾਨ ਲਖਵਿੰਦਰ ਹਾਲੀ ਦੇ ਘਰ ਜਾ ਕਿ ਲਿਖਤੀ ਮੁਆਫੀ ਮੰਗ ਗਿਆ ਅਤੇ ਮੰਨਿਆ ਕਿ ਉਸ ਕੋਲ ਕੋਈ ਗੈਬੀ ਸ਼ਕਤੀ ਨਹੀਂ। ਇਸ ਘਟਨਾ ਦੀ ਇਲਾਕੇ ਵਿਚ ਬਹੁਤ ਚਰਚਾ ਰਹੀ ਅਤੇ ਸੁਸਾਇਟੀ ਦੀ ਲੋਕਪ੍ਰਿਅਤਾ ਵੀ ਵਧੀ।

2. ਫਰੀਦ ਆਗਮਨ ਪੁਰਬ 'ਤੇ ਨਾਟਕ ਮੇਲਾ

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਫਰੀਦਕੋਟ ਵੱਲੋਂ ਫਰੀਦ ਆਗਮਨ ਪੁਰਬ 'ਤੇ ਪਹਿਲੀ ਵਾਰ ਤਰਕਸ਼ੀਲ ਨਾਟਕ ਮੇਲਾ 21 ਨਵੰਬਰ ਨੂੰ ਅਮਰ ਆਸ਼ਰਮ ਵਿਖੇ ਕਰਵਾਇਆ ਗਿਆ। ਜਿਸ ਦਾ ਉਦਘਾਟਨ ਜਿਲ੍ਹੇ ਦੇ ਐਸ. ਐਸ. ਪੀ. ਸ੍ਰੀ ਕੁਲਛਿੰਦਰ ਸਿੰਘ ਨੇ ਕੀਤਾ। ਮੇਲੇ ਵਿਚ ਲੋਕ ਕਲਾ ਮੰਚ ਜ਼ੀਰਾ ਵੱਲੋ ਤਰਕਸ਼ੀਲ ਨਾਟਕ ਅਤੇ ਕੋਰੀਉਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਫਰੀਦਕੋਟ ਇਕਾਈ ਵੱਲੋਂ ਬਹੁਤ ਵਧੀਆ ਜਾਦੂ ਦਾ ਸ਼ੋਅ ਲਖਵਿੰਦਰ ਹਾਲੀ ਤੇ ਸਕੱਤਰ ਨਿਰਮਲ ਵੱਲੋਂ ਕਰਕੇ ਵਿਖਾਇਆ ਗਿਆ। ਯੂਨਿਟ ਦੇ ਮੀਤ ਪ੍ਰਧਾਨ ਬਲਕਾਰ ਸਿੰਘ ਨੇ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਇਕਲ ਚਲਾਇਆ। ਬਾਅਦ ਵਿਚ ਮੇਲੇ ਨੂੰ ਸੰਬੋਧਿਤ ਕਰਦਿਆਂ ਇਕਾਈ ਸਕੱਤਰ ਨਿਰਮਲ ਸਿੰਘ ਨੇ ਕਿਹਾ ਕਿ ਉਹਨਾਂ ਨੂੰ ਮਾਣ ਹੈ ਕਿ ਉਹ ਨਾਸਤਿਕ ਹਨ ਜਿਸ ਦਾ ਲੋਕਾਂ ਨੇ ਤਾੜੀਆਂ ਮਾਰਕੇ ਸਾਥ ਦਿੱਤਾ। ਜੋਨ ਮੁਖੀ ਸੁਖਚੈਨ ਥਾਂਦੇਵਾਲਾ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਆਪਣੀ ਕਿਰਤ ਦੀ ਕਮਾਈ ਡੇਰਿਆਂ ਤੇ ਨਾ ਲੁਟਾਉਣ। ਇਸ ਮੇਲੇ ਵਿਚ ਗਿਆਨੀ ਜ਼ੈਲ ਸਿੰਘ ਦੇ ਪੋਤਰੇ ਕੁਲਤਾਰ ਸਿੰਘ ਚੇਅਰਮੈਨ ਪ੍ਰੋਗਰੈਸਿਵ ਸਰਪੰਚ ਯੂਨੀਅਨ ਨੇ ਕਿਹਾ ਕਿ ਜੇਕਰ ਤਰਕਸ਼ੀਲ ਸੁਸਾਇਟੀ ਅੱਜ ਲੋਕਾਂ ਨੂੰ ਵਹਿਮਾਂ ਭਰਮਾਂ ਵਿਚ ਕੱਢਣ ਤੇ ਨਾਸਤਿਕ ਬਨਾਉਣ ਦਾ ਕੰਮ ਕਰਦੀ ਹੈ ਤਾਂ 500 ਸਾਲ ਪਹਿਲਾਂ ਬਾਬੇ ਨਾਨਕ ਨੇ ਵੀ ਇਹ ਕੰਮ ਸ਼ੁਰੂ ਕੀਤਾ ਸੀ। ਉਨ੍ਹਾਂ ਕਿਹਾ ਕਿ ਸਾਨੂੰ ਤਰਕਸ਼ੀਲ ਸੁਸਾਇਟੀ ਤੇ ਮਾਣ ਹੈ ਕਿ ਸਮਾਜ ਨੂੰ ਸਹੀ ਸੇਧ ਦੇਣ ਲਈ ਕੰਮ ਕਰ ਰਹੀ ਹੈ। ਮੇਲੇ ਵਿਚ ਸੰਗੀਤ ਮੰਡਲੀ ਡੋਹਕ ਨੇ ਤਰਕਸ਼ੀਲ ਬੋਲੀਆਂ ਨਾਲ ਲੋਕਾਂ ਦਾ ਮਨ ਮੋਹਿਆ। ਮੇਲੇ ਕਰੀਬ 6 ਹਜਾਰ ਲੋਕਾਂ ਨੇ ਭਾਗ ਲਿਆ ਜਿਸ ਵਿਚ ਬਹੁਗਿਣਤੀ ਔਰਤਾਂ ਦੀ ਸੀ। ਇੰਸਪੈਕਟਰ ਜਗਪਾਲ ਸਿੰਘ ਬਰਾੜ ਨੇ ਮੇਲੇ ਲਈ ਸਮਾਂ ਦਿਵਾਉਣ ਅਤੇ ਸਫਲ ਵਿਚ ਵਿਸ਼ੇਸ਼ ਸਹਿਯੋਗ ਦਿੱਤਾ। ਤਰਕਸ਼ੀਲ ਨਾਟਕ ਮੇਲੇ ਨੂੰ ਸਫਲ ਬਨਾਉਣ ਵਿਚ ਦਲਜੀਤ ਸਿੰਘ, ਜਸਬੀਰ ਸਿੰਘ, ਗੀਤਵਿੰਦਰ, ਗਿੰਦਰ ਸਿੰਘ ਅਤੇ ਫਰੀਦਕੋਟ ਇਕਾਈ ਵੱਲੋਂ ਦਿਨ ਰਾਤ ਇੱਕ ਕਰਕੇ ਮੇਲਾ ਸਫਲ ਕਰਵਾਇਆ।

*ਜਸਵੰਤ ਜਸ ਫਰੀਦਕੋਟ*

### ਇਕਾਈ ਫਗਵਾੜਾ

1. ਪਿੰਡ ਤਰਖਾਣ ਮਜਾਰਾਂ ਤਹਿਸੀਲ ਫਿਲੌਰ ਵਿਖੇ 2 ਅਕਤੂਬਰ ਨੂੰ ਤਰਕਸ਼ੀਲ ਚੇਤਨਾ ਪ੍ਰੋਗਰਾਮ ਕੀਤਾ ਗਿਆ। ਪਿੰਡ ਵਾਸੀਆਂ ਦੇ ਭਰਵੇਂ ਇਕੱਠ ਨੂੰ ਜੋਨ ਸਕੱਤਰ ਜਸਵਿੰਦਰ ਸਿੰਘ, ਇਕਾਈ ਸਕੱਤਰ ਮਾ. ਗਿਆਨ ਚੰਦ ਅਤੇ ਸਾਥੀ ਘਨਸ਼ਾਮ ਨੇ ਸੰਬੋਧਨ ਕਰਦਿਆਂ ਕਿਹਾ ਕਿ ਆਪਣੇ ਇਸ ਇਲਾਕੇ ਅੰਦਰ ਪਿਛਲੇ ਦਿਨੀਂ ਕੁਝ ਸ਼ਰਾਰਤੀ ਅਨਸਰਾਂ ਅਤੇ ਮਾਨਸਿਕ ਤੌਰ ਬਿਮਾਰ ਵਿਅਕਤੀਆਂ ਨੇ ਇਹ ਅਫਵਾਹ ਫੈਲਾ ਦਿੱਤੀ ਕਿ ਇਕ ਚੁੜ੍ਹੇਲ ਪਿੰਡਾਂ ਵਿਚ ਘੁੰਮ ਰਹੀ ਹੈ ਆਪਾਂ ਲੋਕਾਂ ਨੇ ਪਿਤਾ ਪੁਰਖੀ ਅੰਧਵਿਸ਼ਵਾਸੀ ਵਿਚਾਰਾਂ ਕਾਰਨ ਇਕ ਦਮ ਇਤਬਾਰ ਕਰ ਲਿਆ ਕਿ ਸੱਚਮੁੱਚ ਇਹ ਕੋਈ ਚੜ੍ਹੇਲ ਹੋ ਸਕਦੀ ਹੈ। ਅਸੀਂ ਤਰਕਸ਼ੀਲਾਂ ਜਦ ਪੜਤਾਲ ਕੀਤੀ ਤਾਂ ਪਤਾ ਚੱਲਿਆ ਕਿ ਇਸ ਅਫਵਾਹ ਦੇ ਸਰੋਤ ਪਿੰਡ ਸ਼ਾਹਪੁਰ ਦੇ ਇਕ ਔਰਤ ਅਤੇ ਇਕ ਮਰਦ ਸਨ, ਜੋ ਮਾਨਸਿਕ ਰੋਗੀ ਅਤੇ ਬਾਬਾ ਵਡਭਾਗ ਸਿੰਘ ਦੇ ਚੇਲੇ ਸਨ। ਬੁਲਾਰਿਆਂ ਹੋਰ ਕਿਹਾ ਕਿ ਸਾਨੂੰ ਪ੍ਰਚਲਿਤ ਅੰਧਵਿਸ਼ਵਾਸੀ ਵਿਚਾਰਾਂ ਨੂੰ ਛੱਡ ਕੇ ਸਗੋਂ ਵਿਗਿਆਨਕ ਵਿਚਾਰਾਂ ਦੇ ਧਾਰਨੀ ਬਣਕੇ ਆਪਣੇ ਚੰਗੇ ਜੀਵਨ ਲਈ ਸੰਘਰਸ਼ ਕਰਨਾ ਚਾਹੀਦਾ ਹੈ। ਸੁਰਿੰਦਰਪਾਲ ਨੇ ਜਾਦੂ ਦੇ ਟ੍ਰਿਕ ਦਿਖਾਏ। ਦੇਸ ਰਾਜ ਮੱਲ ਅਤੇ ਸਮੁਚੇ ਪਿੰਡ ਵਾਸੀਆਂ ਪ੍ਰੋਗਰਾਮ ਵਿਚ ਭਰਵਾਂ ਸਹਿਯੋਗ ਦਿੱਤਾ।

2. ਸੁਸਾਇਟੀ ਵੱਲੋਂ ਸ਼ਹੀਦ ਭਗਤ ਸਿੰਘ ਦਾ ਜਨਮ ਦਿਨ 28 ਅਕਤੂਬਰ ਨੂੰ ਪਹਿਚਾਣ ਨਗਰ ਫਗਵਾੜਾ ਵਿਖੇ ਮਨਾਇਆ ਗਿਆ। ਆਪਣੀ ਪਹਿਚਾਣ ਲਈ ਜਦੋਜਹਿਦ ਕਰ ਰਹੇ ਮੁਹੱਲੇ ਦੇ ਝੁੱਗੀਆਂ ਝੌਂਪੜੀਆਂ ਵਿਚ ਲੰਬੇ ਸਮੇਂ ਤੋਂ ਰਹਿ ਕਿਰਤੀ ਲੋਕਾਂ ਨੂੰ ਜੋਨ ਸਕੱਤਰ ਜਸਵਿੰਦਰ ਸਿੰਘ, ਸੰਪਾਦਕੀ ਬੋਰਡ ਦੇ ਮੈਂਬਰ ਸੁਖਦੇਵ ਫਗਵਾੜਾ, ਸਾਥੀ ਘਨਸ਼ਾਮ, ਮਾ. ਗਿਆਨ ਚੰਦ ਅਤੇ ਸੁਰਿੰਦਰਪਾਲ ਨੇ ਸੰਬੋਧਨ

ਕਰਦਿਆਂ ਕਿਹਾ ਕਿ ਸ਼ਹੀਦ ਭਗਤ ਸਿੰਘ ਆਪਣਾ ਸਮੂਹ ਕਿਰਤੀ ਲੋਕਾਂ ਦਾ ਰਾਹ ਦਸੇਰਾ ਹੈ। ਸਾਨੂੰ ਆਪਣੇ ਬੱਚਿਆਂ ਨੂੰ ਪੜ੍ਹਾਉਣ ਨਾਲ ਨਾਲ ਚੰਗੀਆਂ ਜਿਊਣ ਹਾਲਤਾਂ ਲਈ ਸ਼ਹੀਦਾਂ ਦੇ ਸੰਘਰਸ਼ਮਈ ਰਾਹ ਤੇ ਅਗੇ ਵਧਣਾ ਹੋਵੇਗਾ। ਸਾਨੂੰ ਆਪਣੀ ਪਹਿਚਾਣ ਬਨਾਉਣ ਲਈ ਹੱਕਾਂ ਪ੍ਰਤੀ ਜਾਗਰੂਕ ਹੋ ਕੇ ਕਿਰਤੀਆਂ ਦੀ ਵਿਸ਼ਾਲ ਏਕਤਾ ਉਸਾਰਨੀ ਹੋਵੇਗੀ। ਇਹ ਗੱਲ ਵਿਸ਼ੇਸ਼ ਵਰਨਣਯੋਗ ਹੈ ਕਿ ਇਸ ਸਲੱਮ ਏਰੀਏ ਵਿਚ ਭੈਣ ਲਲਿਤ, ਮਾ. ਜਸਪਾਲ ਅਤੇ ਹਰਜਿੰਦਰ ਇਕ ਸਕੂਲ ਪਿਛਲੇ ਕੁਝ ਸਮੇਂ ਤੋਂ ਚਲਾ ਰਹੇ ਹਨ। ਇਨ੍ਹਾਂ ਸਾਥੀਆਂ ਨੇ ਜਿੱਥੇ ਉਨ੍ਹਾਂ ਸਲੱਮ ਏਰੀਆ ਸਾਥੀਆਂ ਅੰਦਰ ਚੰਗੀ ਜ਼ਿੰਦਗੀ ਜਿਊਣ ਦੀ ਲਲਕ ਪੈਦਾ ਕੀਤੀ ਹੈ ਉਥੇ ਉਨ੍ਹਾਂ ਬੱਚਿਆਂ ਨੂੰ ਇਸ ਵਾਰ ਪੰਜਵੀਂ ਦੀ ਪ੍ਰੀਖਿਆ ਦਿਵਾ ਕੇ ਸਮਾਜ ਨੂੰ ਦਿਖਾਇਆ ਕਿ ਇਨ੍ਹਾਂ ਅੰਦਰ ਵਿਚ ਕੋਈ ਘਾਟ ਨਹੀਂ ਜੇਕਰ ਤਰੱਕੀ ਦੇ ਮੌਕੇ ਮਿਲਣ ਤਾਂ। ਬੇਟੀ ਲਲਿਤ, ਜਸਪਾਲ ਅਤੇ ਹਰਵਿੰਦਰ ਦੇ ਦ੍ਰਿੜ ਇਰਾਦੇ ਦੀ ਤਰਕਸ਼ੀਲਾਂ ਵੱਲੋਂ ਦਾਦ ਹੈ!

*ਜਸਵਿੰਦਰ ਸਿੰਘ*

### ਇਕਾਈ ਮਾਹਿਲਪੁਰ

1. ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਗੜ੍ਹਸ਼ੰਕਰ ਦੇ ਜਥੇਬੰਦਕ ਮੁਖੀ ਡਾ ਜੁਗਿੰਦਰ ਕੁੱਲੇਵਾਲ ਅਤੇ ਮਾਹਿਲਪੁਰ ਇਕਾਈ ਦੇ ਸਭਿਆਚਾਰਕ ਵਿੰਗ ਦੇ ਮੁਖੀ ਸ੍ਰੀ ਅਵਤਾਰ ਲੰਗੇਰੀ ਦੇ ਸਹਿਯੋਗ ਨਾਲ ਪੰਜਾਬ ਰੂਰਲ ਐਜੂਕੇਸ਼ਨ ਪ੍ਰੋਮੋਸ਼ਨ ਕੌਸਲ ਵੱਲੋਂ ਸਰਕਾਰੀ ਐਲੀਮੇਟਰੀ ਸਕੂਲ ਚੰਦੇਲੀ ਵਿਖੇ ਪ੍ਰਾਇਮਰੀ ਪੱਧਰ ਦਾ ਤਿੰਨ ਦਿਨਾ ਅੰਤਰ ਜ਼ਿਲਾ ਵਿਦਿਅਕ ਕੈਂਪ ਲਾਇਆ ਗਿਆ। ਜਿਸਦਾ ਉਦਘਾਟਨ ਸੇਵਾਮੁਕਤ ਪ੍ਰਿੰਸੀਪਲ ਸਰਕਾਰੀ ਕਾਲਜ ਟਾਂਡਾ ਅਤੇ ਇਨਾਮ ਵੰਡ ਡਾ. ਸੁਰਜੀਤ ਸਿੰਘ ਰੰਧਾਵਾ ਪ੍ਰਿੰਸੀਪਲ ਸ੍ਰੀ ਗੁਰੂ ਗੋਬਿੰਦ ਸਿੰਘ ਖਾਲਸਾ ਕਾਲਜ ਮਾਹਿਲਪੁਰ ਵੱਲੋਂ ਕੀਤਾ ਗਿਆ। ਪੰਜਾਬ ਵਿਚ ਛੋਟੇ ਬੱਚਿਆਂ ਦਾ ਇਹ ਆਪਣੀ ਕਿਸਮ ਦਾ ਪਹਿਲਾ ਕੈਂਪ ਸੀ ਜਿਸ ਵਿਚ ਨੰਨੇ ਮੁੰਨੇ ਬੱਚਿਆਂ ਨੇ ਤਰਕਸ਼ੀਲ ਸੁਸਾਇਟੀ ਦੇ ਆਗੂਆਂ ਸਟੇਟ ਐਵਾਰਡੀ ਟੀਚਰ ਸ੍ਰੀ ਅਵਤਾਰ ਲੰਗੇਰੀ, ਇਬਰਾਹੀਮ ਪੁਰ ਗੜ੍ਹਸ਼ੰਕਰ ਦੇ ਯੂਨੀਵਰਸਲ ਪਬਲਿਕ ਸਕੂਲ ਦੇ ਇੰਚਾਰਜ ਡਾ. ਜੁਗਿੰਦਰ ਕੁੱਲੇਵਾਲ, ਪੰਜਾਬ ਰੂਰਲ ਐਜੂਕੇਸ਼ਨ ਪ੍ਰੋਮੋਸ਼ਨ ਕੌਸਲ ਦੇ ਆਨਰੇਰੀ ਜਨਰਲ ਸਕੱਤਰ ਡਾ. ਐਸ. ਐਸ. ਪਵਾਰ ਅਤੇ ਹੋਰ ਬਹੁਤ ਸਾਰੇ ਬੁੱਧੀਜੀਵੀਆਂ ਅਤੇ ਮਾਹਿਰ ਅਧਿਆਪਕਾਂ ਪਾਸੋਂ ਸਿੱਖਿਆ ਪ੍ਰਾਪਤ ਕੀਤੀ। ਸੁਸਾਇਟੀ ਦੇ ਆਗੂਆਂ ਨੇ ਆਪਣੇ ਆਪਣੇ ਭਾਸ਼ਨਾਂ ਵਿਚ ਬੱਚਿਆਂ ਅਤੇ ਮਾਪਿਆਂ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਅੰਧਵਿਸ਼ਵਾਸ, ਗਰੀਬੀ, ਭੁਖਮਰੀ ਅਤੇ ਹੋਰ ਦੈਵੀ ਸ਼ਕਤੀਆਂ ਵਿਚ ਉਨਾਂ ਚਿਰ ਮਨੁੱਖ ਫਸਿਆ ਰਹੇਗਾ ਜਿੰਨਾ ਚਿਰ ਉਹ ਸਕੂਲੀ ਸਿੱਖਿਆ ਲੈ ਕੇ ਉਚ ਪੱਧਰੀ ਸਿੱਖਿਆ ਦੀ ਪ੍ਰਾਪਤੀ ਵੱਲ ਨਹੀਂ ਵਧਦਾ। ਜਦੋਂ ਮਨੁੱਖ ਸਿਖਿਅਤ ਹੋਵੇਗਾ ਤਾਂ ਉਹ ਇਨਾਂ ਬੀਮਾਰੀਆਂ ਦੇ ਹੱਲ ਵੀ ਤਲਾਸ਼ ਕਰ ਲਏਗਾ। ਜਿਸ ਕਰਕੇ ਬੱਚਿਆਂ ਨੂੰ ਮੁਢਲੀ ਸਿਖਿਆ ਦੇਣਾ ਜਿੱਥੇ ਸਰਕਾਰ ਦਾ ਫਰਜ਼ ਹੈ ਉਥੇ ਸਾਨੂੰ ਸਭ ਨੂੰ ਮਿਲ ਕੇ ਹੰਭਲਾ ਮਾਰਨ ਦੀ ਲੋੜ ਹੈ।

2. ਜਬਰ ਅਤੇ ਫਿਰਕਾਪ੍ਰਸਤੀ ਵਿਰੋਧੀ ਲਹਿਰ ਦੇ ਮਹਾਨ ਸ਼ਹੀਦ ਸਾਥੀ ਦਰਸ਼ਨ ਸਿੰਘ ਕੈਨੇਡੀਅਨ ਦੀ, 25 ਦਸੰਬਰ ਨੂੰ ਅਠਾਰਵੀਂ ਬਰਸੀ 'ਤੇ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਮਾਹਿਲਪੁਰ ਅਤੇ ਗੜ੍ਹਸ਼ੰਕਰ ਵੱਲੋਂ ਸਾਂਝੇ ਤੌਰ ਤੇ ਮਾਹਿਲਪੁਰ ਇਕਾਈ ਦੇ ਸਭਿਆਚਾਰਕ ਵਿੰਗ ਦੇ ਮੁੱਖੀ ਅਵਤਾਰ ਲੰਗੇਰੀ ਅਤੇ ਸਹਾਇਕ ਸ੍ਰੀ ਜਗਤਾਰ ਬਾਹੋਵਾਲ ਦੀ ਨਿਰਦੇਸ਼ਨਾ ਹੇਠ ਕਰਮਵਾਰ ਕੋਰੀਓਗ੍ਰਾਫੀ 'ਸਹੁੰ ਸਾਨੂੰ ਥੋਡੇ ਖੂਨ ਦੀ ਯਾਰੋ' ਅਤੇ 'ਘੋੜੀ ਸ਼ਹੀਦ ਭਗਤ ਸਿੰਘ' ਦੀਆਂ ਲਾਜਵਾਬ ਪੇਸ਼ਕਾਰੀਆਂ ਕੀਤੀਆਂ। ਕੋਰੀਓਗ੍ਰਾਫੀ ਉਪਰੰਤ ਨਾਟਕ 'ਧੂਣੇ ਵਾਲਾ ਬਾਬਾ' ਅਤੇ 'ਕਿੱਸਾ ਇਕਬਾਲ ਦਾ' ਪੇਸ਼ ਕੀਤੇ ਗਏ। ਇਸ ਪ੍ਰੋਗਰਾਮ ਨੂੰ ਹਾਜਰ ਦਰਸ਼ਕਾਂ ਵੱਲੋਂ ਇੰਨਾ ਸਲਾਹਿਆ ਗਿਆ ਕਿ ਬਹੁਤ ਸਾਰੇ ਇਲਾਕਾ ਨਿਵਾਸੀਆਂ ਨੇ ਆਪਣੇ ਆਪਣੇ ਪਿੰਡਾਂ ਵਿੱਚ ਅਜਿਹੇ ਪ੍ਰੋਗਰਾਮ ਕਰਵਾਉਣ ਦਾ ਅਹਿਦ ਕੀਤਾ।

ਗੜ੍ਹਸ਼ੰਕਰ ਇਕਾਈ ਦੇ ਜਥੇਬੰਦਕ ਮੁਖੀ ਡਾਕਟਰ ਜੋਗਿੰਦਰ ਕੁਲੇਵਾਲ ਨੇ ਕਿਹਾ ਕਿ ਜਬਰ ਅਤੇ ਫਿਰਕਾਪ੍ਰਸਤੀ ਵਿਰੋਧੀ ਲਹਿਰ ਵਿਚ ਪੰਜਾਬ ਦੇ ਅਨੇਕਾਂ ਹੀਰੇ ਗੁਆਚ ਗਏ ਹਨ ਜਿੰਨਾਂ ਦਾ ਘਾਟਾ ਕਦੇ ਵੀ ਪੂਰਾ ਨਹੀਂ ਹੋ ਸਕਦਾ।

3. ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਮਾਹਿਲਪੁਰ ਵੱਲੋਂ 15 ਅਗਸਤ 2004 ਨੂੰ ਆਜ਼ਾਦੀ ਦਿਵਸ ਦੇ ਮੌਕੇ ਤੇ ਲੰਗੇਰੀ ਬਾਲ ਕਲਾ ਮੰਚ ਦੇ ਬੈਨਰ ਹੇਠ ਕੋਰੀਓਗ੍ਰਾਫੀ 'ਵੇ ਮੇਰਿਆ ਬਾਬਲਾ' ਲਗਭੱਗ 50 ਬੱਚਿਆਂ ਸਮੇਤ ਗੜ੍ਹਸ਼ੰਕਰ ਵਿਖੇ ਪੇਸ਼ ਕੀਤੀ ਗਈ। ਮਾਨਯੋਗ ਐਸ.ਡੀ. ਐਮ. ਗੜ੍ਹਸ਼ੰਕਰ ਸ੍ਰੀ ਨਿਰਭੈ ਸਿੰਘ ਤੂਰ ਅਤੇ ਸ੍ਰੀ ਪ੍ਰਕਾਸ਼ ਸਿੰਘ ਮੁੱਖ ਸਕੱਤਰ ਪੰਜਾਬ ਸਰਕਾਰ ਵੱਲੋਂ ਇਸ ਬੇਹਤਰੀਨ ਪੇਸ਼ਕਾਰੀ ਤੋਂ ਖੁਸ਼ ਹੁੰਦਿਆਂ ਇਸ ਆਈਟਮ ਦੀ ਮੁੱਖ ਭੂਮਿਕਾ ਨਿਭਾ ਰਹੀ 9 ਸਾਲ ਦੀ ਬੱਚੀ ਸੁਨੀਤਾ ਦੇਵੀ ਨੂੰ ਵਿਸ਼ੇਸ਼ ਮੋਮੈਂਟੋ ਅਤੇ ਨਕਦ ਇਨਾਮ ਦੇ ਕੇ ਸਨਮਾਨਿਤ ਕੀਤਾ। ਬਾਅਦ ਵਿਚ ਸ਼੍ਰੀ ਲੰਗੇਰੀ ਨੇ ਲੋਕਾਂ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਜਿੱਥੇ ਅਸੀਂ ਵਿਗਿਆਨ ਅਤੇ ਟੈਕਨਾਲੋਜੀ ਦੇ ਖੇਤਰ ਵਿਚ ਅੱਗੇ ਜਾ ਰਹੇ ਹਾਂ ਉਥੇ ਇਸ ਦੇ ਨਾਲ ਹੀ ਅਸੀਂ ਧੀਆਂ ਨੂੰ ਮਾਰਨ ਵਿਚ ਵੀ ਸਭ ਤੋਂ ਅੱਗੇ ਹਾਂ ਜਿਸ ਨੂੰ ਤੁਰੰਤ ਰੋਕਣਾ ਸਮੇਂ ਦੀ ਅਣਸਰਦੀ ਲੋੜ ਹੈ। ਇਕਾਈ ਗੜ੍ਹਸ਼ੰਕਰ ਵੱਲੋਂ ਡਾ. ਜੋਗਿੰਦਰ ਕੁੱਲੇਵਾਲ ਦੀ ਨਿਰਦੇਸ਼ਨਾ ਹੇਠ ਘੋੜੀ ਸ਼ਹੀਦ ਭਗਤ ਸਿੰਘ ਪੇਸ਼ ਕੀਤੀ ਗਈ। ਡਾ. ਕੁੱਲੇਵਾਲ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਅੱਜ ਉਸਾਰੂ ਸੱਭਿਆਚਾਰ ਦੀ ਅਤਿਅੰਤ ਲੋੜ ਹੈ ਤਾਂ ਕਿ ਲੱਚਰਤਾ ਨੂੰ ਠੱਲ ਪਾਈ ਜਾ ਸਕੇ। ਇਹ ਦੋਹਵੇਂ ਆਈਟਮਾਂ ਸਮੁੱਚੇ ਪ੍ਰੋਗਰਾਮ ਦੀਆਂ ਬਿਹਤਰੀਨ ਪੇਸ਼ਕਾਰੀਆਂ ਹੋ ਨਿਬੜੀਆਂ।

*ਅਵਤਾਰ ਲੰਗੇਰੀ*

### ਇਕਾਈ ਖਿਲਚੀਆਂ

ਕੁਝ ਦਿਨ ਪਹਿਲਾਂ ਇਕ ਨੰਦ ਲਾਲ ਨਾਂ ਦਾ ਇੱਕ ਜੋਤਸ਼ੀ ਖਿਲਚੀਆਂ ਵਿਖੇ ਆ ਕੇ ਭ੍ਰਿਗੂ ਜੋਤਿਸ਼ ਕੇਂਦਰ ਸਥਾਪਤ ਕਰਕੇ ਲੋਕਾਂ ਨੂੰ ਅੰਧਵਿਸ਼ਵਾਸ ਵਿਚ ਪਾ ਕੇ ਆਪਣਾ ਤੋਰੀ ਫੁਲਕਾ ਚਲਾਉਣ ਲਗ ਪਿਆ। ਇਸ਼ਤਿਹਾਰ ਛਪਾਕੇ ਆਸੇ ਪਾਸੇ ਪਿੰਡਾਂ ਅਤੇ ਇਸ ਕਸਬੇ ਵਿਚ ਵੰਡ ਦਿੱਤੇ। ਉਸਦਾ ਇਕ ਇਸ਼ਤਿਹਾਰ ਤਰਕਸ਼ੀਲ ਸੁਸਾਇਟੀ ਖਿਲਚੀਆਂ ਕੋਲ ਵੀ ਪਹੁੰਚ ਗਿਆ।

ਤਰਕਸ਼ੀਲ ਸੁਸਾਇਟੀ ਨੇ ਇਸ ਦਾ ਬਹੁਤ ਜਲਦੀ ਨੋਟਿਸ ਲਿਆ ਅਤੇ ਪਹੁੰਚ ਗਏ ਜੋਤਸ਼ੀ ਕੋਲ। ਜਾ ਕੇ ਨਮਸਕਾਰ ਕਰਕੇ ਜੋਤਿਸ਼ੀ ਕੋਲ ਆਪਣੀਆਂ ਦੁੱਖ ਤਕਲੀਫਾਂ ਦੇ ਹੱਲ ਕਰਨ ਵਾਸਤੇ ਅਪੀਲ ਕੀਤੀ। ਜੋਤਸ਼ੀ ਮੋਟੀਆਂ ਸਾਮੀਆਂ ਵੇਖ ਕੇ ਲਾਲਚ ਵਿਚ ਆ ਗਿਆ ਕਿ ਇਨ੍ਹਾਂ ਤੋਂ ਚੋਖੀ ਕਮਾਈ ਹੋਵੇਗੀ। ਤਰਕਸ਼ੀਲ ਸਾਥੀ ਨੇ ਕਿਹਾ ਕਿ ਪੰਡਿਤ ਜੀ ਮੇਰੀ ਦੁਕਾਨ ਨਹੀਂ ਚਲ ਰਹੀ ਕੋਈ ਹਿਸਾਬ ਕਿਤਾਬ ਲਾ ਕੇ ਦੱਸੋ। ਜੋਤਿਸ਼ੀ ਨੇ ਉਸਦਾ ਹੱਥ ਵੇਖ ਕੇ ਕਿਹਾ ਕਿ ਤੇਰੀ ਰਾਸ਼ੀ ਵਿਚ ਰਾਹੂ ਤੇ ਕੇਤੂ ਦਾ ਪ੍ਰਵੇਸ਼ ਹੋ ਚੁੱਕਾ ਹੈ ਤੇਰਾ ਬਹੁਤ ਨੁਕਸਾਨ ਹੋਣ ਵਾਲਾ ਹੈ ਇਸ ਦਾ ਜਲਦੀ ਉਪਾ ਕਰਵਾ ਲਵੋ। ਉਸਨੇ ਦੱਸਿਆ 18 ਹਜਾਰ ਪਾਠ ਰਾਹੂ



ਦਾ ਅਤੇ 13 ਹਜਾਰ ਪਾਠ ਕੇਤੂ ਦਾ ਕਰਨਾ ਹੋਵੇਗਾ। ਇਸ ਦੀ ਫੀਸ 600 ਰੁਪਏ ਹੋਵੇਗੀ। ਤਰਕਸ਼ੀਲ ਸਾਥੀ ਨੇ 300 ਰੁਪਏ ਦਿਤੇ ਅਤੇ ਬਾਕੀ ਫੇਰ ਦੇਣ ਲਈ ਮਨਾ ਲਿਆ। ਜੋਤਿਸ਼ੀ ਜੀ ਲਗ ਪਏ ਉਪਾਅ ਬਾਰੇ ਛੜਜੰਤਰ ਰਚਣ। ਇਕ ਸਾਥੀ ਨੇ ਤਰਕਸ਼ੀਲ ਸੁਸਾਇਟੀ ਦੇ ਪ੍ਰਧਾਨ ਨੂੰ ਵੀ ਫੋਨ ਕਰਕੇ ਉਥੇ ਬੁਲਾ ਲਿਆ। ਪ੍ਰਧਾਨ ਨੇ ਆਕੇ ਸਾਰੀ ਗੱਲਬਾਤ ਜੋਤਿਸ਼ੀ ਕੋਲੋ ਅਤੇ ਸਾਥੀਆਂ ਕੋਲੋ ਪੁੱਛੀ। ਜੋਤਿਸ਼ੀ ਨੇ ਦਾਅਵਾ ਕੀਤਾ ਕਿ ਮੈਂ ਰਾਹੂ ਕੇਤੂ ਇਸ ਦੀ ਰਾਸ਼ੀ ਵਿਚੋਂ ਕੱਢ ਦਿਆਗਾ, ਪਰ ਪ੍ਰਧਾਨ ਪ੍ਰਮਜੀਤ ਸਿੰਘ ਖਿਲਚੀਆਂ ਨੇ ਕਿਹਾ ਕਿ ਜੋਤਿਸ਼ੀ ਜੀ ਇਹ ਰਾਹੂ ਕੇਤੂ ਤਾਂ ਤੇਰੀ ਰਾਸ਼ੀ ਵਿਚ ਪ੍ਰਵੇਸ਼ ਹੋ ਚੁੱਕੇ ਹਨ। ਇਹ ਦੋਵੇਂ ਤੇਰੇ ਜੋ ਗਾਹਕ ਹਨ ਇਹ ਤਰਕਸ਼ੀਲ ਸੁਸਾਇਟੀ ਦੇ ਅਹੁਦੇਦਾਰ ਹਨ। ਹੁਣ ਤੂੰ ਆਪਣੀ ਰਾਸ਼ੀ ਵਿਚੋਂ ਇਹਨਾਂ ਨੂੰ ਕੱਢਣ ਦਾ ਉਪਾਅ ਕਰ। ਜੋਤਿਸ਼ੀ ਇਕਦਮ ਹੈਰਾਨ ਹੋ ਗਿਆ। ਜੋਤਿਸ਼ੀ ਨੇ ਜਲਦੀ ਹੀ ਪੈਸੇ ਕੱਢਕੇ ਵਾਪਸ ਕਰ ਦਿਤੇ ਅਤੇ ਮੁਆਫੀ ਮੰਗਣ ਲਗ ਪਿਆ। ਜੁੜੇ ਲੋਕਾਂ ਨੂੰ ਤਰਕਸ਼ੀਲ ਸੁਸਾਇਟੀ ਦੇ ਪ੍ਰਧਾਨ ਨੇ ਆਪਣੀਆਂ 23 ਸ਼ਰਤਾਂ ਵਾਲਾ ਪੈਂਫਲਿਟ ਵੰਡਿਆ ਅਤੇ ਜੋਤਿਸ਼ੀ ਨੂੰ 5 ਲੱਖ ਰੁਪਏਦਾ ਜਿੱਤਣ ਦਾ ਚੈਲਿੰਜ ਕੀਤਾ। ਜੋਤਿਸ਼ੀ ਲਿਖਤੀ ਮੁਆਫੀ ਮੰਗ ਕੇ ਆਪਣਾ ਬੋਰੀਆਂ ਬਿਸਤਰਾ ਸਮੇਟ ਕੇ ਚਲਦਾ ਬਣਿਆ।

### ਇਕਾਈ ਗੁਰਦਾਸਪੁਰ

1. ਤਰਕਸ਼ੀਲ ਸੋਸਾਇਟੀ ਪੰਜਾਬ ਦੇ ਜ਼ਿਲਾ ਗੁਰਦਾਸਪੁਰ ਦੇ ਕਾਰਕੁੰਨਾਂ ਸਤਨਾਮ ਕਿਰਤੀ, ਗੁਰਨਾਮ ਸਿੰਘ ਬੁੱਢਾਕੋਟ, ਬੇਅੰਤ ਸਿੰਘ ਡੇਹਰੀਵਾਲ, ਸਵਿੰਦਰ ਸਿੰਘ ਭੋਜਾ, ਅਜੀਤ ਸਿੰਘ ਗਿੱਲਮੰਜ, ਸੁੱਚਾ ਸਿੰਘ ਪਸਨਾਵਾਲ, ਜਗਮੋਹਨ ਗੁਰਦਾਸਪੁਰੀ 'ਤੇ ਅਧਾਰਤ ਟੀਮ ਨੇ ਅਜਨਾਲਾ ਨੇੜਲੇ ਪਿੰਡ ਲੌਂਗੋਮਾਹਲ ਦੇ ਵਸਨੀਕ ਮਨਜੀਤ ਸਿੰਘ ਦੀ ਸ਼ਿਕਾਇਤ 'ਤੇ ਸਰਹੱਦੀ ਕਸਬੇ ਬਹਿਰਾਮਪੁਰ ਵਿਚਲੇ ਠੱਗ ਪੰਡਤ ਰਤਨ ਦਾਸ ਜੋ ਦੀਵੇ ਵਿਚ ਫੋਟੋ ਦਿਖਾ ਕੇ ਚੋਰੀ ਕੀਤੀ ਵਸਤੂ ਲਭਣ ਦਾ ਢੌਂਗ ਰਚਦਾ ਸੀ ਉਸ ਨਾਲ ਬਹਿਰਾਮਪੁਰ ਪੁਲਿਸ ਚੌਂਕੀ ਦੇ ਮੁਲਾਜ਼ਮਾਂ ਦੀ ਸ਼ਮੂਲੀਅਤ ਦੁਆਰਾ ਗੱਲਬਾਤ ਕੀਤੀ। ਢੌਂਗੀ ਪੰਡਤ ਪਹਿਲਾਂ ਤਾਂ ਆਪਣੀ ਪਹੁੰਚ ਦੀਆਂ ਗੱਲਾਂ ਸੁਣਾ ਕੇ ਡਰਾਉਂਦਾ ਰਿਹਾ ਪਰ ਤਰਕਸ਼ੀਲਾਂ ਵਲੋਂ ਪੁਲਿਸ ਮੁਲਾਜ਼ਮਾਂ ਦੀ ਮਦਦ ਨਾਲ ਪੰਡਤ ਨੂੰ ਕਸਬੇ ਦੇ ਬਜ਼ਾਰ ਵਿਚ ਲਿਆ ਕੇ ਦੀਵੇ ਦੀ ਸ਼ਕਤੀ ਰਾਹੀਂ ਗੁਆਚੀ ਵਸਤੂ ਲੱਭਣ ਲਈ ਜਦ ਵੰਗਾਰਿਆ ਗਿਆ ਤਾਂ ਲੋਕਾਂ ਸਾਹਵੇ ਰਤਨ ਦਾਸ ਨੇ ਮੰਨਿਆ ਕਿ ਇਹ ਸਾਰਾ ਕੁਝ ਉਹ ਪੈਸੇ ਕਮਾਉਣ ਲਈ ਕਰ ਰਿਹਾ ਹੈ ਅਤੇ ਲਿਖਤੀ ਰੂਪ ਵਿਚ ਅੱਗੇ ਤੋਂ ਧੰਦਾ ਬੰਦ ਕਰਨ ਦਾ ਪ੍ਰਣ ਕੀਤਾ। ਇਸ ਮੌਕੇ ਲਾਈ ਸਟੇਜ ਉਪਰੋਂ ਗੁਰਨਾਮ ਤੱਖਰ ਅਤੇ ਸਤਨਾਮ ਕਿਰਤੀ ਨੇ ਹਾਜਰ ਲੋਕਾਂ ਨੂੰ ਜਿਥੇ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ ਉਥੇ ਸੁਸਾਇਟੀ ਦੇ ਕੰਮਕਾਜ ਸਬੰਧੀ ਚਾਨਣਾ ਪਾਇਆ

2. ਗੁਰਦਾਸਪੁਰ ਸ਼ਹਿਰ ਅੰਦਰ ਜੋਤਿਸ਼ ਰਾਹੀਂ ਠੱਗੀ ਮਾਰਨ ਵਾਲੀ ਗੋਗੀ ਭੈਣ ਜੀ ਜਿਸ ਦਾ ਤਰਕਸ਼ੀਲਾਂ ਨੇ ਪਰਦਾਫਾਸ਼ ਕੀਤਾ ਸੀ ਅਤੇ ਮਾਫੀ ਮੰਗਣ ਤੋਂ ਬਾਅਦ ਵੀ ਧੰਦਾ ਕਰਦੀ ਸੀ। ਦੁਬਾਰਾ ਸ਼ਿਕਾਇਤ ਮਿਲਣ ਤੇ ਸਤਨਾਮ ਕਿਰਤੀ ਨੇ ਉਸਨੂੰ ਕੰਮ ਛੱਡ ਦੇਣ ਲਈ ਕਿਹਾ ਤਾਂ ਉਸ ਔਰਤ ਨੇ ਗੁਰਦਾਸਪੁਰ ਐਸ. ਪੀ. ਦਫਤਰ ਤੋਂ ਸਤਨਾਮ ਕਿਰਤੀ ਨੂੰ ਸੰਮਨ ਭਿਜਵਾ ਦਿਤਾ। ਜਿਸ ਦੀ ਪੜਤਾਲ ਸਬੰਧੀ ਜਦ ਗੁਰਨਾਮ ਬੁਢਾਕੋਟ, ਸੁਲੱਖਣ ਸਿੰਘ, ਸਵਿੰਦਰ ਭੋਜਾ, ਤਰਲੋਚਨ ਸਿੰਘ, ਜਗਮੋਹਨ ਗੁਰਦਾਸਪੁਰੀ, ਮਾਸਟਰ ਕੁਲਵੰਤ ਸਿੰਘ ਸਬੰਧਤ ਦਫਤਰ ਪੁੱਜੇ ਤਾਂ ਇਨਕੁਆਇਰੀ ਤੋਂ ਕੁਝ ਸਮਾਂ ਪਹਿਲਾਂ ਇਹ ਜੋਤਿਸ਼ ਮਾਹਿਰ ਜਿਸਨੂੰ ਕਿਸੇ ਪੁਲਿਸ ਕਰਮਚਾਰੀ ਦੀ ਸ਼ਹਿ ਸੀ ਉਥੋਂ ਰਫੂ ਚੱਕਰ ਹੋ ਗਈ। ਫਿਰ ਤਰਕਸ਼ੀਲਾਂ ਨੇ ਸਾਰੇ ਮਾਮਲੇ ਸਬੰਧੀ ਐਸ. ਪੀ. ਗੁਰਦਾਸਪੁਰ ਨੂੰ ਜਾਣੂ ਕਰਵਾਇਆ ਜਿੰਨਾਂ ਨੇ ਬੜੇ ਹੀ ਧਿਆਨ ਨਾਲ ਗੱਲਬਾਤ ਸੁਣੀ ਅਤੇ ਡੀ. ਐਸ. ਪੀ. ਨੂੰ ਸੰਮਨ ਰਦ ਕਰਨ ਦਾ ਹੁਕਮ ਦਿੱਤਾ।

*ਗੁਰਨਾਮ ਸਿੰਘ*

### ਇਕਾਈ ਬਠਿੰਡਾ

1. ਵਿਸ਼ਵ ਨਸ਼ਾ ਜਾਗਰੂਕਤਾ ਦਿਵਸ ਤੇ ਪਿੰਡ ਮਛਾਣਾ ਵਿਖੇ ਨਸ਼ਾ ਛੁਡਾਊ ਕੌਂਸਲਿੰਗ ਸੈਂਟਰ ਬਠਿੰਡਾ ਵੱਲੋਂ ਕੀਤੀ ਚੇਤਨਤਾ ਰੈਲੀ ਮੌਕੇ ਪਿੰਡ ਦੇ ਗੁਰਦੁਆਰਾ ਸਾਹਿਬ ਮੌਕੇ ਨਸ਼ਿਆਂ ਦੀ ਲਾਹਨਤ ਬਾਰੇ ਦੋ ਘੰਟੇ ਲੈਕਚਰ ਅਤੇ ਗੋਸ਼ਟੀ ਕੀਤੀ ਗਈ। ਇਸ ਮੌਕੇ ਤਰਕਸ਼ੀਲ ਸੁਸਾਇਟੀ ਇਕਾਈ ਬਠਿੰਡਾ ਵੱਲੋਂ ਜਾਦੂ ਦੇ ਸ਼ੋਅ ਮਾ. ਬਲਵੀਰ ਸਿੰਘ, ਬਲਵਿੰਦਰ ਫੁੱਲੋ ਅਤੇ ਵਿਜੇ ਕੁਮਾਰ 'ਤੇ ਅਧਾਰਿਤ ਮੈਜਿਕ ਟੀਮ ਨੇ ਪਸ਼ ਕੀਤੇ। ਸਮੁੱਚਾ ਪ੍ਰਬੰਧ ਮੁਖੀ ਵਿਤ ਵਿਭਾਗ ਮਾ. ਗਿਆਨ ਸਿੰਘ ਮਛਾਣਾ ਜੀ ਨੇ ਕੀਤਾ।

2. 11 ਜੁਲਾਈ ਨੂੰ ਲਾਇਨਜ਼ ਕਲੱਬ ਕਲਾਸਿਕ ਬਠਿੰਡਾ ਵਲੋਂ ਆਪਣੇ ਨਵੇਂ ਸਾਲ ਦੀਆਂ ਸਰਗਰਮੀਆਂ ਦੀ ਸ਼ੁਰੂਆਤ ਤਰਕਸ਼ੀਲ ਪ੍ਰੋਗਰਾਮ ਕਰਵਾ ਕੇ ਕੀਤੀ। ਜਿਸ ਵਿਚ ਮੈਜਿਕ ਸ਼ੋਅ, ਕੁਲਵੰਤ ਸਿੰਘ ਅਤੇ ਵਿਜੇ ਕੁਮਾਰ ਬਠਿੰਡਾ ਨੇ ਪੇਸ਼ ਕੀਤੇ। ਤਰਕਸ਼ੀਲ ਵਿਚਾਰ ਜੋਨਲ ਆਗੂ ਰਣਜੀਤ ਸਿੰਘ ਨੇ ਰੱਖੇ। ਸਟੇਜ ਸੰਚਾਲਨ ਅਤੇ ਪ੍ਰਬੰਧ ਮਾ. ਗਿਆਨ ਸਿੰਘ ਅਤੇ ਹਰਨੇਕ ਸਿੰਘ ਨੇ ਕੀਤਾ।

3. ਆਜ਼ਾਦੀ ਦਿਵਸ ਤੇ ਖੇਡ ਸਟੇਡੀਅਮ ਵਿਖੇ ਸਰਕਾਰੀ ਸਮਾਗਮ ਵਿਚ ਜਿਥੇ ਬਹੁਤ ਵੱਡੀ ਗਿਣਤੀ ਵਿਚ ਸਕੂਲੀ ਬੱਚੇ, ਆਮ ਸ਼ਹਿਰੀ ਤੇ ਪੇਂਡੂ ਲੋਕਾਂ ਤੋਂ ਬਿਨਾਂ ਵੱਖ ਵੱਖ ਮਹਿਕਮਿਆਂ ਦੇ ਅਧਿਕਾਰੀ ਅਤੇ ਮੁਲਾਜ਼ਮ ਸ਼ਾਮਲ ਹੁੰਦੇ ਹਨ। ਹਰ ਸਾਲ ਦੀ ਤਰਾਂ ਤਰਕਸ਼ੀਲ ਸੁਸਾਇਟੀ ਬਠਿੰਡਾ ਵਲੋਂ ਟਰੈਕਟਰ ਟਰਾਲੀ ਉਪਰ ਇਕ ਪਾਖੰਡੀ ਸਾਧ ਦੇ ਡੇਰੇ ਦਾ ਦ੍ਰਿਸ਼ ਰੂਪਮਾਨ ਕੀਤਾ ਅਤੇ ਝਾਕੀ ਕੱਢੀ ਗਈ ਜਿਸ ਵਿਚ ਅੱਜ ਕੱਲ ਪਿੰਡਾਂ ਤੇ ਸ਼ਹਿਰਾਂ ਵਿਚ ਖੁੰਬਾਂ ਵਾਂਗ ਪੈਦਾ ਹੋਏ ਦੰਭੀ, ਭੇਖਧਾਰੀ ਸਾਧ ਜੋ ਲੋਕਾਂ ਖਾਸ ਕਰਕੇ ਨੌਜਵਾਨ ਵਰਗ ਨੂੰ ਭੰਗ, ਸੁਲਫਾ, ਭੁਕੀ ਆਦਿ ਨਸ਼ਿਆਂ ਦੀ ਲੱਤ, ਨਸ਼ਿਆਂ ਦਾ ਪ੍ਰਸਾਦ ਤੇ ਅਸ਼ੀਰਵਾਦ ਦੇ ਕੇ ਲਾਉਂਦੇ ਹਨ ਤੇ ਬੁਰਾਈਆਂ ਫੈਲਾਉਂਦੇ ਹਨ ਵਿਖਾਇਆ ਗਿਆ ਸੀ ਕਿ ਅਜਿਹੇ ਸਾਧ ਨਸ਼ਿਆਂ ਦੇ ਨਾਲ ਨਾਲ ਲੋਕਾਂ ਨੂੰ ਸੱਟੇ ਦੇ ਨੰਬਰ ਦੱਸਣ ਦਾ ਢੌਂਗ ਕਰਕੇ ਉਹਨਾਂ ਨੂੰ ਕਿਸਮਤਵਾਦੀ ਬਣਾਉਂਦੇ ਹਨ ਤੇ ਕਿਰਤ ਕਰਨ ਤੋਂ ਕਤਰਾ ਕੇ ਵਿਹਲੜ ਵਰਗ ਪੈਦਾ ਕਰਦੇ ਹਨ। ਝਾਕੀ ਵਿੱਚ ਮੁੱਖ ਸਾਧ ਦਾ ਰੋਲ ਉਤਮ ਸਿੰਘ ਨੇ ਅਤੇ ਚੇਲੇ ਰੋਲ ਜੋ ਭੰਗ ਘੋਟਕੇ ਅਤੇ ਸੁਲਫਾ, ਭੁੱਕੀ ਆਦਿ ਪਿੰਡ ਦੇ ਲੋਕਾਂ ਨੂੰ ਵੰਡਦਾ ਹੈ ਸ੍ਰੀ ਬੂਟਾ ਸਿੰਘ ਕੋਟਬਖਤੂ ਨੇ ਨਿਭਾਇਆ। ਭੰਗ ਪੀਣ ਵਾਲੇ ਦੇ ਰੂਪ ਸ੍ਰੀ ਮੇਜਰ ਸਿੰਘ ਗਹਿਰੀ, ਪ੍ਰਿਤਪਾਲ ਅਤੇ ਚਿਲਮ ਰਾਹੀ ਸੁਲਫਾ ਪੀਣ ਵਾਲੇ ਅਮਲੀਆਂ, ਕਾਲਜੀਏਟ ਮੁੰਡਿਆਂ ਦਾ ਰੋਲ ਬਲਵਿੰਦਰ ਫੁਲੋ, ਹਰਦੀਪ ਕੋਟ ਗੁਰੂ, ਵਿਜੇ ਕੁਮਾਰ, ਦੌਲਤ, ਮੱਖਣ ਸਿੰਘ ਨੇ ਕੀਤਾ। ਸਾਧ ਦੇ ਬਾਡੀਗਾਰਡ ਵਜੋਂ ਮਨਮੋਹਨ ਸਿੰਘ ਸੀ। ਝਾਕੀ ਵਾਲੀ ਟਰਾਲੀ ਦੇ ਦੋਵੇਂ ਪਾਸੇ ਝਾਕੀ ਦੇ ਸੀਨ ਨੂੰ ਸਪਸ਼ਟ ਕਰਦੇ ਤੇ ਚੇਤਨੰਤਾ ਵੰਡਦੇ ਬੈਨਰ ਲਾਏ ਹੋਏ ਸਨ ਜਿੰਨਾਂ ਤੇ ਅੰਕਿਤ ਸੀ, 'ਡੇਰਿਆਂ/ ਬਾਬਿਆਂ ਦਾ ਆਸ਼ੀਰਵਾਦ, ਨਸ਼ਿਆਂ ਦਾ ਪ੍ਰਸ਼ਾਦ', 'ਜੇ ਬਾਬਿਆਂ ਦੀ ਕਹਿ ਮੱਥਾ ਟੇਕ ਤੇ ਸੱਟਾ ਲੈ', 'ਸਾਧ ਸੰਤ ਨਾ ਹੋਤੇ ਜਗਤ ਮੈਂ, ਸੁਖੀ ਵਸਤਾ ਸੰਸਾਰ'। ਝਾਕੀ ਦੇ ਨਾਲ ਨਾਲ ਲੋਕਾਂ ਨੂੰ ਜਾਗਰਿਤ ਕਰਦੇ ਕੈਪਸ਼ਨ ਵਾਲੇ ਚੋਲੇ ਪਾਕੇ ਤੇ ਮੋਢਿਆਂ ਉਤੇ

ਤਰਕਸ਼ੀਲ ਦੀਆਂ ਪੱਟੀਆਂ ਲਾਈ ਜ਼ੋਨ ਅਤੇ ਇਕਾਈ ਬਠਿੰਡਾ ਦੇ ਆਗੂ ਸ. ਹਾਕਮ ਸਿੰਘ, ਮਾ. ਗਿਆਨ ਸਿੰਘ, ਹਰਿੰਦਰ ਸਿੰਘ, ਬਲਦੇਵ ਸਿੰਘ ਤੇ ਬਲਬੀਰ ਸਿੰਘ ਆਦਿ ਚੱਲ ਰਹੇ ਸਨ। ਸਟੇਡੀਅਮ ਵਿਚ ਸ਼ਾਮਲ ਦਰਸ਼ਕਾਂ ਨੇ ਹਰ ਵਾਰੀ ਦੀ ਤਰ੍ਹਾਂ ਝਾਕੀ ਦੀ ਭਰਪੂਰ ਪ੍ਰਸੰਸਾ ਕੀਤੀ।

*ਰਾਮ ਸਿੰਘ ਨਿਰਮਾਣ*

ਇਕਾਈ ਲੌਂਗੋਵਾਲ

ਇਕਾਈ ਲੌਂਗੋਵਾਲ ਵੱਲੋਂ ਮਿਤੀ 22 ਅਗਸਤ 2004 ਨੂੰ *'ਅਜੋਕਾ ਸਾਮਰਾਜਵਾਦ ਅਤੇ ਇਸ ਦੇ ਬਦਲ ਦਾ ਸਰੂਪ'* ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਮੁੱਖ ਬੁਲਾਰੇ ਡਾ. ਭੀਮਇੰਦਰ ਸਿੰਘ ਨੇ ਆਪਣੇ ਪਰਚੇ ਵਿਚ ਤੀਸਰੀ ਦੁਨੀਆਂ ਦੇ ਦੇਸ਼ਾਂ ਤੇ ਸਾਮਰਾਜਵਾਦ ਦੇ ਵਧ ਰਹੇ ਗਲਬੇ ਤੋਂ ਦਰਪੇਸ਼ ਚੁਨੌਤੀਆਂ ਬਾਰੇ ਵਿਸਥਾਰ ਨਾਲ ਗੱਲ ਕੀਤੀ। ਇਸ ਸਮੇਂ ਹਈ ਵਿਚਾਰ ਚਰਚਾ ਵਿਚ ਗੁਰਮੀਤ ਭੋਜੇਵਾਲੀ, ਦੇਸ ਰਾਜ ਛਾਜਲੀ, ਗੁਰਮੁਖ ਸਿੰਘ ਮਾਨ, ਓਮ ਪ੍ਰਕਾਸ਼ ਸੇਤੀਆ, ਬਲਬੀਰ ਲੌਂਗੋਵਾਰ, ਮੰਗਤ ਸਿੰਘ, ਸੰਦੀਪ ਸ਼ਰਮਾ ਅਤੇ ਕਮਲਜੀਤ ਸਿੰਘ ਨੇ ਭਾਗ ਲਿਆ। ਇਸ ਤੋਂ ਇਲਾਵਾ ਰਜਨੀ ਬਾਲਾ, ਹਰਸ਼ਦੀਪ, ਮਨਪ੍ਰੀਤ ਹੈਪੀ, ਕੇਵਲ ਸਿੰਘ, ਕੁਲਦੀਪ ਸਿੰਘ ਅਤੇ ਹਰਜੀਤ ਸਿੰਘ ਨੇ ਇਨਕਲਾਬੀ ਅਤੇ ਤਰਕਸ਼ੀਲ ਗੀਤ ਪੇਸ਼ ਕੀਤੇ।

*ਬਲਬੀਰ ਲੌਂਗੋਵਾਲ*

ਇਕਾਈ ਸੰਗਰੂਰ

ਸੂਬਾ ਕਮੇਟੀ ਦੇ ਫੈਸਲੇ ਤਹਿਤ ਸੰਗਰੂਰ ਇਕਾਈ ਵਲੋਂ 28 ਸਤੰਬਰ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਦੇ ਜਨਮ ਦਿਨ ਨੂੰ 'ਵਿਸ਼ੇਸ਼ ਮੈਗਜੀਨ ਦਿਵਸ' ਦੇ ਤੌਰ ਤੇ ਮਨਾਇਆ ਗਿਆ। ਸਰਵ ਸ੍ਰੀ ਕ੍ਰਿਸ਼ਨ ਸਿੰਘ, ਚਮਕੌਰ ਸਿੰਘ, ਸਰਵਜੀਤ ਸਿੰਘ, ਪ੍ਰੋ. ਜਗਦੇਵ ਸਿੰਘ, ਪਰਮ ਵੇਦ 'ਤੇ ਆਧਾਰਤ ਤਰਕਸ਼ੀਲਾਂ ਦੀ ਟੀਮ ਸੰਗਰੂਰ ਦੇ ਵੱਖ ਵੱਖ ਦਫਤਰਾਂ ਵਿਚ ਗਈ ਅਤੇ ਲੱਗਭਗ 70 ਨਵੇਂ ਪਾਠਕ ਬਣਾਏ ਗਏ।

ਵਾਟਰ ਸਪਲਾਈ ਅਤੇ ਸੈਨੀਟੇਸ਼ਨ ਦਫਤਰ ਸੰਗਰੂਰ ਵਿਖੇ ਇਕਾਈ ਮੁਖੀ ਮਾਸਟਰ ਪਰਮਵੇਦ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਉਦੇਸ਼ਾਂ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿਤੀ। ਸਾਰੇ ਮੁਲਾਜ਼ਮਾਂ ਨੇ ਨੀਝ ਨਾਲ ਵਿਚਾਰ ਸੁਣੇ ਤੇ ਲਗਭਗ ਸਾਰੇ ਹਾਜਰ ਮੈਂਬਰ ਤਰਕਸ਼ੀਲ ਦੇ ਪਾਠਕ ਬਣ ਗਏ।

2. 16 ਅਗਸਤ 04 ਨੂੰ ਸੰਗਰੂਰ ਦੇ ਨਾਲ ਲੱਗਦੇ ਪਿੰਡ ਕਰਤਾਰਪੁਰਾ ਦੇ ਪ੍ਰਾਇਮਰੀ ਸਕੂਲ ਵਿਚ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਇਸ ਮੌਕੇ ਇਕਾਈ ਦੇ ਮੁਖੀ ਮਾਸਟਰ ਪਰਮਵੇਦ ਨੇ ਲੋਕਾਂ ਨੂੰ ਸੰਬੋਧਨ ਕਰਦਿਆਂ ਤਰਕਸ਼ੀਲਤਾ ਦੀ ਸਮਾਜ ਨੂੰ ਲੋੜ ਬਾਰੇ ਭਰਪੂਰ ਜਾਣਕਾਰੀ ਦਿੱਤੀ। ਇਸ ਮੌਕੇ ਸੁਸਾਇਟੀ ਦੇ ਸੀਨੀਅਰ ਮੈਂਬਰ ਡਾ. ਅਮਰਜੀਤ ਸਿੰਘ ਨੇ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੰਦਿਆ ਦੱਸਿਆ ਕਿ ਇਹ ਬਿਮਾਰੀਆਂ ਦੱਬੀਆਂ ਮਾਨਸਿਕ ਇਛਾਵਾਂ ਕਰਕੇ ਹੁੰਦੀਆਂ ਹਨ। ਕ੍ਰਾਂਤੀਕਾਰੀ ਸਭਿਆਚਾਰਕ ਕੇਂਦਰ ਸੰਗਰੂਰ ਵੱਲੋਂ ਭਾਅ ਗੁਰਸ਼ਰਨ ਸਿੰਘ ਦਾ ਲਿਖਿਆ ਨਾਟਕ ਟੋਆ ਖੇਡਿਆ ਗਿਆ। ਇਸ ਮੌਕੇ ਕੇਂਦਰ ਦੀ ਸੰਗੀਤ ਮੰਡਲੀ ਵੱਲੋਂ ਅਗਾਂਹ ਵਧੂ ਗੀਤ ਵੀ ਗਾਏ ਗਏ ਤੇ ਸਰਵਜੀਤ, ਜਸਵੀਰ ਅਤੇ ਚਮਕੌਰ ਸਿੰਘ ਵੱਲੋਂ ਜਾਦੂ ਦੇ ਟਰਿੱਕ ਵਿਖਾਏ ਗਏ।

ਵਿਸ਼ਾਲ ਤਰਕਸ਼ੀਲ ਮੇਲਾ

ਇਕਾਈ ਸੰਗਰੂਰ ਵੱਲੋਂ 9 ਅਕਤੂਬਰ ਨੂੰ ਸਥਾਨਕ ਨਾਭਾ ਗੇਟ ਦੇ ਬਾਹਰ ਇੱਕ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦੀ ਸ਼ੁਰੂਆਤ ਪ੍ਰਿੰਸੀਪਲ ਸ਼੍ਰੀ ਸ਼ਾਮ ਲਾਲ ਨੇ ਸੁਖਦੇਵ ਧੂਰੀ ਦੀਆਂ ਅੱਖਾਂ ਉਤੇ ਪੱਟੀ ਬੰਨ੍ਹ ਕੇ ਕੀਤੀ ਜਿਸਨੇ ਇਹ ਪੱਟੀ ਬੰਨ੍ਹ ਕੇ ਬਜ਼ਾਰਾਂ ਵਿੱਚ ਦੋ ਘੰਟੇ ਮੋਟਰ ਸਾਈਕਲ ਚਲਾਇਆ। ਲੋਕਾਂ ਦੇ ਠਾਠਾਂ ਮਾਰਦੇ ਇਕੱਠ ਨੂੰ ਜੀ ਆਇਆਂ ਕਹਿੰਦਿਆਂ ਸਥਾਨਕ ਇਕਾਈ ਦੇ ਮੁਖੀ ਮਾ. ਪਰਮਵੇਦ ਨੇ ਕਿਹਾ ਕਿ ਇਹ ਪ੍ਰੋਗਰਾਮ ਜਿੰਦਗੀ ਦੇ ਹਰ ਮਸਲੇ ਪ੍ਰਤੀ ਲੋਕਾਂ ਦਾ ਸੋਚਣ ਢੰਗ ਵਿਗਿਆਨਕ ਬਨਾਉਣ ਲਈ ਹੈ ਤਾਂ ਜੋ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਸਿਰਜਿਆ ਜਾ ਸਕੇ।

ਮਾ. ਰਾਜਿੰਦਰ ਭਦੌੜ ਨੇ ਆਪਣੇ ਸੰਬੋਧਨ ਵਿੱਚ ਕਿਹਾ ਕਿ ਤਰਕਸ਼ੀਲਤਾ ਇੱਕ ਜੀਵਨ ਜਾਚ ਹੈ ਜਿਸ ਨਾਲ ਸਮੱਸਿਆਵਾਂ ਦੇ ਕਾਰਨਾਂ ਨੂੰ ਜਾਣਨ ਦੀ ਬੁੱਧੀ ਵਿਕਸਿਤ ਹੁੰਦੀ ਹੈ। ਸੂਬਾਈ ਜਥੇਬੰਦਕ ਮੁਖੀ ਭੂਰਾ ਸਿੰਘ ਨੇ ਕਿਹਾ ਕਿ ਸਾਡੇ ਪਛੜੇਪਣ ਅਤੇ ਵਧੀਆ ਸਮਾਜ ਨਾ ਸਿਰਜ ਸਕਣ ਦਾ ਵੱਡਾ ਕਾਰਣ ਅੰਧਵਿਸ਼ਵਾਸੀ ਸੋਚ ਹੈ ਜਿਸਨੂੰ ਬਦਲਣ ਲਈ ਅਸੀਂ ਯਤਨਸ਼ੀਲ ਹਾਂ।

ਇਸ ਮੇਲੇ ਵਿੱਚ ਆਰਟ ਸੈਂਟਰ ਸਮਰਾਲਾ ਵੱਲੋਂ ਨਾਟਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ ਜਦ ਕਿ ਜਾਦੂ ਦੇ ਟ੍ਰਿੱਕ ਜਗਦੇਵ ਕੰਮੋਮਾਜਰਾ, ਸੁਖਦੇਵ ਧੂਰੀ, ਰਾਮ ਕੁਮਾਰ ਪਟਿਆਲਾ ਅਤੇ ਚਮਕੌਰ ਸਿੰਘ ਸੰਗਰੂਰ ਵੱਲੋਂ ਦਿਖਾਏ ਗਏ। ਇਕਾਈ ਦੇ ਸੀਨੀਅਰ ਮੈਂਬਰ ਡਾ. ਅਮਰਜੀਤ ਸਿੰਘ ਵੱਲੋਂ ਹਾਜ਼ਰੀਨ ਦਾ ਧੰਨਵਾਦ ਕਰਦਿਆਂ ਮਾਨਸਿਕ ਬਿਮਾਰੀਆਂ ਬਾਰੇ ਵੀ ਜਾਣਕਾਰੀ ਦਿੱਤੀ ਗਈ। ਸਟੇਜ ਸੰਚਾਲਨ ਪ੍ਰੋ. ਜਗਦੇਵ ਸਿੰਘ ਅਤੇ ਹਰਦੇਵ ਸਿੰਘ ਰਾਠੀ ਨੇ ਸੰਯੁਕਤ ਰੂਪ ਵਿੱਚ ਕੀਤਾ। ਮੇਲੇ ਪ੍ਰਤੀ ਲੋਕਾਂ ਦੇ ਅਥਾਹ ਉਤਸ਼ਾਹ ਨੂੰ ਦੇਖਦੇ ਹੋਏ ਮੌਕੇ 'ਤੇ ਹੀ ਹਜਾਰ ਹੋਰ ਕੁਰਸੀਆਂ ਦਾ ਪ੍ਰਬੰਧ ਕਰਨਾ ਪਿਆ।

ਇਸ ਮੇਲੇ ਨੂੰ ਸਫਲ ਬਨਾਉਣ ਵਿੱਚ ਜਸਵੀਰ ਜੱਸੀ, ਸਰਬਜੀਤ ਸਿੰਘ, ਚਮਕੌਰ ਸਿੰਘ, ਗੁਰਮੀਤ ਸਿੰਘ, ਕ੍ਰਿਸ਼ਨ ਸਿੰਘ, ਵਰਿੰਦਰ ਕੁਮਾਰ, ਗੁਰਹਾਕਮ, ਗੁਰਪ੍ਰੀਤ ਇੰਜਨੀਅਰ, ਧਰਮਵੀਰ, ਰਾਜਿੰਦਰ, ਸੰਜੀਵ, ਜਰਨੈਲ ਸਿੰਘ, ਤਰਸੇਮ ਲਾਲ, ਸਵਰਨਜੀਤ, ਮਨਧੀਰ ਸਿੰਘ, ਨਿਰਮਲ ਸਿੰਘ ਆਦਿ ਤਰਕਸ਼ੀਲ ਮੈਂਬਰਾਂ ਦਾ ਬਹੁਤ ਯੋਗਦਾਨ ਰਿਹਾ।

*ਰਿਪੋਰਟਾਂ : ਪਰਮਵੇਦ*

ਇਕਾਈ ਜ਼ੀਰਾ

ਇਕਾਈ ਜ਼ੀਰਾ ਵੱਲੋਂ ਸਥਾਨਕ ਸੇਂਟ ਫ਼ਰੀਦ ਪਬਲਿਕ ਸਕੂਲ ਵਿਖੇ 'ਜੋਤਿਸ਼ ਅਤੇ ਵਿਗਿਆਨ' ਵਿਸ਼ੇ ਤੇ ਸੈਮੀਨਾਰ ਅਯੋਜਿਤ ਕੀਤਾ ਗਿਆ ਜਿਸ ਵਿਚ ਜੋਨ ਮੋਗਾ ਦੀਆਂ ਇਕਾਈਆਂ ਤੋਂ ਇਲਾਵਾ ਸ਼ਹਿਰ ਦੇ ਬੁੱਧੀਜੀਵੀ ਅਤੇ ਅਗਾਂਹਵਧੂ ਸੋਚ ਨੂੰ ਸਮਰਪਿਤ ਵਿਅਕਤੀ ਹਾਜਿਰ ਸਨ। ਪ੍ਰਧਾਨਗੀ ਮੰਡਲ ਵਿਚ ਮਾ. ਮੇਘ ਰਾਜ ਰੱਲਾ, ਪ੍ਰਿੰਸੀਪਲ ਗੁਰਦੀਪ ਸਿੰਘ ਭੰਮਰਾ, ਸੁਰਜੀਤ ਦੌਧਰ ਅਤੇ ਮੁਕੰਦ ਬਾਘਾਪੁਰਾਣਾ ਸੁਸ਼ੋਭਿਤ ਸਨ।

ਮੁੱਖ ਬੁਲਾਰੇ ਸ. ਭੂਰਾ ਸਿੰਘ ਮਹਿਮਾ ਸਰਜਾ ਨੇ ਜੋਤਿਸ਼ ਅਤੇ ਵਿਗਿਆਨ ਵਿਸ਼ੇ ਸਬੰਧੀ ਜਾਣਕਾਰੀ ਦਿੰਦਿਆਂ ਦੱਸਿਆ ਕਿ ਜੋਤਿਸ਼



ਵਿਗਿਆਨ ਦੇ ਅਧਾਰ ਤੇ ਅਗਿਆਨ ਫੈਲਾਉਣ ਦੀ ਕਲਾ ਹੈ।

ਸਟੇਟ ਸਕੱਤਰ ਦੀ ਜ਼ਿੰਮੇਵਾਰੀ ਤਰਸੇਮ ਸਿੰਘ ਨੇ ਨਿਭਾਈ ਅੰਤ ਵਿਚ ਸ. ਮਲਕੀਤ ਸਿੰਘ ਗਾਦੜੀਵਾਲਾ ਇਕਾਈ ਪ੍ਰਧਾਨ ਨੇ ਸਾਰੇ ਆਇਆਂ ਦਾ ਧੰਨਵਾਦ ਕੀਤਾ।

ਇਕਾਈ ਉੱਚਾ ਪਿੰਡ ਖੰਟ

ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਉੱਚਾ ਪਿੰਡ ਖੰਟ ਵਲੋਂ ਵਿਸ਼ਾਲ ਤਰਕਸ਼ੀਲ ਮੇਲਾ ਪਿੰਡ ਧੂੰਦਾ ਵਿਖੇ ਕਰਵਾਇਆ ਗਿਆ। ਗ੍ਰਾਮ ਪੰਚਾਇਤ ਧੂੰਦਾ, ਹਾਜੀਪੁਰ ਅਤੇ ਸ਼ਹੀਦ ਭਗਤ ਸਿੰਘ ਕਲੱਬ ਧੂੰਦਾ ਵਲੋਂ ਸੁਸਾਇਟੀ ਨੂੰ ਪੂਰਨ ਸਹਿਯੋਗ ਦਿਤਾ ਗਿਆ। ਇਸ ਮੇਲੇ ਵਿਚ ਜ਼ਿਲਾ ਫਤਹਿਗੜ੍ਹ ਸਾਹਿਬ ਦੇ ਡਿਪਟੀ ਕਮਿਸ਼ਨਰ ਸ੍ਰੀ ਐਸ. ਕੇ. ਆਹਲੂਵਾਲੀਆ ਨੇ ਮੁੱਖ ਮਹਿਮਾਨ ਵਜੋਂ ਸ਼ਿਰਕਤ ਕੀਤੀ। ਮੇਲੇ ਦੀ ਪ੍ਰਧਾਨਗੀ ਸ੍ਰੀ ਦਿਆ ਸਿੰਘ ਜ਼ਿਲਾ ਸਿਖਿਆ ਅਫਸਰ ਨੇ ਕੀਤੀ। ਸ੍ਰੀ ਸੁਤੀਸ਼ ਸਚਦੇਵਾ ਨੇ ਨਸ਼ਿਆਂ ਤੋਂ ਹੁੰਦੇ ਨੁਕਸਾਨ ਬਾਰੇ ਜਾਣਕਾਰੀ ਦਿੱਤੀ। ਇਸ ਮੇਲੇ ਵਿੱਚ ਸੁਸਾਇਟੀ ਵੱਲੋਂ ਡੀ. ਸੀ. ਸਾਹਿਬ ਨੇ 8ਵੀਂ ਅਤੇ 10ਵੀਂ ਕਲਾਸ ਵਿਚੋਂ ਫਸਟ ਆਏ ਵਿਦਿਆਰਥੀਆਂ ਨੂੰ ਸਨਮਾਨਤ ਕੀਤਾ ਗਿਆ। ਸ੍ਰੀ ਜਗਤਰਨ ਖੰਟ ਅਤੇ ਜਸਵੀਰ ਸਿੰਘ ਉਂਚਾ ਪਿੰਡ ਵਲੋਂ ਜਾਦੂ ਦਾ ਸ਼ੋਅ ਕੀਤਾ ਗਿਆ। ਮੁੱਖ ਬੁਲਾਰੇ ਵਜੋਂ ਬਲਵਿੰਦਰ ਬਰਨਾਲਾ ਨੇ ਤਰਕਸ਼ੀਲਤਾ ਬਾਰੇ ਵਿਚਾਰ ਪੇਸ਼ ਕੀਤੇ। ਲੋਕ ਕਲਾ ਮੰਚ ਵੱਲੋਂ ਹਰਵਿੰਦਰ ਦਿਵਾਨਾ ਦੀ ਨਿਰਦੇਸ਼ਨਾ ਹੇਠ ਨਾਟਕ ਖੇਡੇ ਗਏ। ਬਾਵਾ ਨਰਸਿੰਗ ਹੋਮ ਬੱਸੀ ਪਠਾਣਾ ਵੱਲੋਂ ਭਰੂਣ ਹੱਤਿਆ ਅਤੇ ਨਸ਼ਿਆਂ ਬਾਰੇ ਪ੍ਰਦਰਸ਼ਨੀ ਲਗਾਈ ਗਈ।

*ਜਗਤਰਨ ਖੰਟ*

ਰੋਪੜ ਇਕਾਈ

1. ਮਿਤੀ 15-8-2004 ਨੂੰ ਪਿੰਡ ਫੂਲਪੁਰ ਗਰੇਵਾਲ ਦੇ ਸਰਕਾਰੀ ਸੈਕੰਡਰੀ ਸਕੂਲ ਵਿਚ ਅਧਿਆਪਕਾਂ, ਪਿੰਡ ਦੇ ਯੂਥ ਕਲੱਬ ਤੇ ਪੰਚਾਇਤ ਦੀ ਸਹਾਇਤਾ ਨਾਲ ਆਜ਼ਾਦੀ ਦਿਵਸ ਮਨਾਇਆ ਗਿਆ। ਰੋਪੜ ਇਕਾਈ ਨੂੰ ਵੀ ਵਿਸ਼ੇਸ਼ ਸੱਦਾ ਸੀ। ਅਜੀਤ ਪ੍ਰਦੇਸ਼ੀ ਨੇ ਸੁਸਾਇਟੀ ਦੇ ਉਦੇਸ਼, ਮੈਗਜ਼ੀਨ ਸਬੰਧੀ ਤੇ ਤਰਕਸ਼ੀਲਤਾ ਦੀ ਸਮਾਜ ਨੂੰ ਲੋੜ ਬਾਰੇ ਭਰਪੂਰ ਜਾਣਕਾਰੀ ਦਿੱਤੀ। ਜਾਦੂ ਦਾ ਸ਼ੋਅ ਨਵਤੇਜ ਗਰੇਵਾਲ ਨੇ ਪੇਸ਼ ਕੀਤਾ। ਪਵਨ ਰੱਤੋਂ ਨੇ ਜਿਥੇ ਵਹਿਮਾਂ ਭਰਮਾਂ, ਅਫਵਾਹਾਂ ਬਾਰੇ ਦੱਸਿਆ ਉਥੇ ਆਜ਼ਾਦੀ ਦਿਵਸ ਮੌਕੇ ਸ਼ਹੀਦ ਭਗਤ ਸਿੰਘ ਜੀ ਦੀ ਆਖੀ ਗੱਲ ਦੁਹਰਾਈ 'ਤੁਸੀਂ ਕਿਸੇ ਵਿਅਕਤੀ ਦਾ ਕਤਲ ਕਰ ਸਕਦੇ ਹੋ ਪਰ ਉਹਦੇ ਵਿਚਾਰਾਂ ਦਾ ਨਹੀਂ।' ਅਸੀਂ ਵੀ ਤਰਕਸ਼ੀਲ ਵਿਚਾਰ ਲੋਕਾਂ ਵਿੱਚ ਫੈਲਾ ਰਹੇ ਹਾਂ ਜੋ ਅੰਧਵਿਸ਼ਵਾਸੀ ਹਨੇਰੇ ਨੂੰ ਖਤਮ ਕਰਨਗੇ।

2. ਮਿਤੀ 29-8-04 ਨੂੰ ਪਿੰਡ ਲੋਦੀਪੁਰ ਵਿਖੇ ਗ੍ਰਾਮ ਪੰਚਾਇਤ ਤੇ ਸਾਰੇ ਨਗਰ ਨਿਵਾਸੀਆਂ ਵੱਲੋਂ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਇਹ ਪ੍ਰੋਗਰਾਮ ਇਕ ਅਖੌਤੀ ਮਾਤਾ ਨੂੰ ਚੈਲਿੰਜ ਤੇ ਲੋਕਾਂ ਨੂੰ ਜਾਗਰਤ ਕਰਨ ਲਈ ਕੀਤਾ ਗਿਆ ਸੀ। ਮਾਤਾ ਨੂੰ ਵਾਰ ਵਾਰ ਸੱਦਿਆ ਗਿਆ ਪ੍ਰੰਤੂ ਉਹ ਨਾ ਆਈ। ਪ੍ਰੋਗਰਾਮ ਵਿਚ ਲੋਕਾਂ ਨੂੰ ਚੇਤਨ ਕਰਨ ਲਈ ਅਜੀਤ ਪ੍ਰਦੇਸੀ, ਪਵਨ ਰੱਤੋਂ, ਅਸ਼ੋਕ ਕੁਮਾਰ, ਮੋਹਨ ਡੱਲਾ, ਚਰਨ ਸਿੰਘ ਬੇਲਾ, ਜਰਨੈਲ ਕ੍ਰਾਂਤੀ, ਜਸਵੀਰ ਮਾਣਕਪੁਰ ਸ਼ਰੀਫ, ਰਾਜਿੰਦਰ ਸਿੰਘ ਰਾਜ ਰੋਪੜ ਨੇ ਹਿੱਸਾ ਲਿਆ।

*ਪਵਨ ਕੁਮਾਰ ਰੱਤੋਂ*

ਇਕਾਈ ਮਲੋਟ

1. ਪਿਛਲੇ ਦਿਨੀਂ ਮਲੋਟ ਸ਼ਹਿਰ ਦੇ ਨੇੜੇ ਵਸਦੇ ਇੱਕ ਪਿੰਡ ਦੇ ਘਰ ਦਾ ਮੁਖੀ ਗੁਰਸੇਵਕ ਨੂੰ ਨਾਲ ਲੈ ਕੇ ਮਲੋਟ ਇਕਾਈ ਦੇ ਜਰਨਲ ਸਕੱਤਰ ਬਿੰਦਰ ਖਿਉਵਾਲੀ ਨੂੰ ਮਿਲਿਆ। ਮੁਖੀ ਅਨੁਸਾਰ ਉਸਦੇ ਘਰੇ ਅਲਮਾਰੀ ਵਿਚ ਬਿਲਕੁਲ ਸੇਫ ਰੱਖੇ 37,000 ਰੁਪਏ ਚੋਰੀ ਹੋ ਗਏ ਹਨ, ਮੈਂ ਕਿਸੇ ਕੋਲ ਪੁੱਛ ਲੈਣ ਨਹੀਂ ਗਿਆ ਤੇ ਨਾ ਹੀ ਰਿਪੋਰਟ ਦਰਜ ਕਰਾਈ ਹੈ, ਕਿਉਂਕਿ ਪੈਸਾ ਘਰ ਵਿਚ ਹੀ ਹੈ ਤੇ ਮੈਨੂੰ ਪਤੈ ਤਰਕਸ਼ੀਲ ਇਹ ਕੰਮ ਬਾਖੂਬੀ ਕਰ ਸਕਦੇ ਹਨ। ਇਸੇ ਲਈ ਮੈਂ ਤੁਹਾਨੂੰ ਮਿਲਿਆ ਹਾਂ, ਤਰਕਸ਼ੀਲਾਂ ਨੇ ਉਸਨੂੰ ਅਗਲੇ ਦਿਨ ਉਨ੍ਹਾਂ ਦੇ ਘਰ ਚੱਲ ਕੇ ਮਸਲਾ ਹੱਲ ਕਰਨਾ ਦਾ ਭਰੋਸਾ ਦਿੱਤਾ।

ਅਗਲੇ ਦਿਨ ਤਰਕਸ਼ੀਲਾਂ ਦੀ ਇੱਕ ਟੀਮ ਬਿੰਦਰ ਖਿਉਵਾਲੀ, ਰਮੇਸ਼ ਅਰਨੀਵਾਲਾ ਅਤੇ ਗੁਰਸੇਵਕ ਲੰਬੀ ਅਧਾਰਿਤ ਉਨ੍ਹਾਂ ਦੇ ਘਰੇ ਪਹੁੰਚੀ। ਘਰ ਦੀ ਸਾਰੀ ਸਥਿਤੀ ਦੇਖਣ ਅਤੇ ਘਰ ਦੇ ਇਕੱਲੇ ਇਕੱਲੇ ਮੈਂਬਰ ਨਾਲ ਗੱਲਬਾਤ ਕਰਨ ਤੇ ਟੀਮ ਇਸ ਸਿੱਟੇ ਤੇ ਪਹੁੰਚੀ ਕਿ ਚੋਰ ਬਾਹਰ ਦਾ ਨਹੀਂ ਹੈ, ਘਰੇ ਹੀ ਹੈ। ਸੋ ਟੀਮ ਨੇ ਘਰ ਦੇ ਸਾਰੇ ਮੈਂਬਰਾਂ ਨੂੰ ਇਕੱਠੇ ਬਿਠਾ ਕੇ ਇਹ ਤਾਕੀਦ ਕੀਤੀ ਕਿ ਅਸੀਂ ਚੋਰ ਦਾ ਪਤਾ ਲਗਾ ਲਿਆ ਹੈ, ਪਰ ਅਸੀਂ ਉਸਦਾ ਨਾਂ ਨਹੀਂ ਦੱਸਾਂਗੇ, ਸੋ ਉਹ ਖ਼ੁਦ ਹੀ 15 ਦਿਨਾਂ ਦੇ ਅੰਦਰ ਅੰਦਰ ਪੈਸੇ ਵਾਪਿਸ ਕਰ ਦੇਵੇ, ਨਹੀਂ ਤਾਂ ਉਸ ਤੋਂ ਬਾਅਦ ਅਸੀਂ ਉਸਨੂੰ ਹਿਪਨੋਟਾਈਜ਼ ਕਰਕੇ ਪੈਸੇ ਬਰਾਮਦ ਕਰ ਲਵਾਂਗੇ, ਫਿਰ ਉਸਦੀ ਬਹੁਤ ਬਦਨਾਮੀ ਹੋਵੇਗੀ ਜਿਸਦਾ ਜ਼ੁੰਮੇਵਾਰ ਉਹ ਖ਼ੁਦ ਹੀ ਹੋਵੇਗਾ।

ਇਸ ਦਾ ਸਿੱਟਾ ਇਹ ਨਿਕਲਿਆ ਉਸ ਨੇ ਚੌਥੇ ਦਿਨ ਹੀ 30,000 ਰੁਪਿਆ, ਤਰਕਸ਼ੀਲਾਂ ਦੇ ਦਫਤਰ ਵਿਖੇ ਪਹੁੰਚਾ ਦਿੱਤਾ। ਉਸ ਨੇ ਕਿਹਾ ਕਿ ਬੱਸ ਇੰਨੇ ਹੀ ਪੈਸੇ ਹਨ ਬਾਕੀ ਨਹੀਂ। ਤਰਕਸ਼ੀਲਾਂ ਨੇ ਘਰ ਦੇ ਮੁਖੀ ਨੂੰ ਦਫਤਰ ਸੱਦ ਕੇ ਉਸਦੀ ਅਮਾਨਤ ਉਸਦੇ ਹਵਾਲੇ ਕਰ ਦਿੱਤੀ। ਮੁਖੀ ਨੇ ਤਰਕਸ਼ੀਲਾਂ ਦੀ ਜੰਮ ਕੇ ਤਾਰੀਫ਼ ਕੀਤੀ ਤੇ ਇਸ ਤਰ੍ਹਾਂ ਇਕ ਘਰ ਟੁੱਟਣੋ ਵੀ ਬਚ ਗਿਆ।

2. ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਮਲੋਟ ਦੇ ਸਰਗਰਮ ਵਰਕਰਾਂ ਨੇ ਨਵਲਗੜ੍ਹ ਦੇ ਰਹਿਣ ਵਾਲੇ ਜੋਤਿਸ਼ੀ ਪੰਡਿਤ ਪੀ. ਐਨ. ਸ਼ਾਸਤਰੀ ਦਾ ਪਰਦਾ ਫਾਸ਼ ਕੀਤੀ। ਜੋਤਿਸ਼ੀ ਵਲੋਂ ਝਾਂਬ ਗੈਸਟ ਹਾਊਸ ਵਿਚ ਕਮਰਾ ਕਿਰਾਏ ਤੇ ਲੈ ਕੇ ਆਪਣਾ ਕੇਂਦਰ ਚਲਾ ਰੱਖਿਆ ਸੀ। ਇਸ ਵਲੋਂ ਸ਼ਹਿਰ ਵਿਚ ਇਕ ਪਰਚਾ ਛਪਵਾ ਕੇ ਵੰਡਿਆਂ ਗਿਆ ਸੀ ਜਿਸ ਦਾ ਤਰਕਸ਼ੀਲਾਂ ਦੀ ਟੀਮ, ਜਿਸ ਵਿਚ ਪ੍ਰਧਾਨ ਕੁਲਦੀਪ ਕਰਮਗੜ੍ਹ, ਜਨਰਲ ਸਕੱਤਰ ਬਿੰਦਰ ਖਿਉਵਾਲੀ ਅਤੇ ਪ੍ਰੈਸ ਸਕੱਤਰ ਮਾ. ਕੁਲਵਿੰਦਰ ਸਿੰਘ ਸ਼ਾਮਿਲ ਸਨ ਵੱਲੋਂ ਗੰਭੀਰ ਨੋਟਿਸ ਲਿਆ ਗਿਆ।

ਪਰਚੇ ਅਨੁਸਾਰ ਜੋਤਿਸ਼ੀ ਲੋਕਾਂ ਦੀ ਹਰ ਸਮੱਸਿਆ ਜਿਵੇਂ ਵਿਦੇਸ਼ ਯਾਤਰਾ, ਘਰ ਕਲੇਸ਼, ਕੈਰੀਅਰ, ਮੁਕੱਦਮਾ, ਬੱਚਾ ਨਾ ਹੋਣਾ, ਪੇਪਰਾਂ ਚੋਂ ਪਾਸ ਕਰਾਉਣਾ, ਬਦਲੀ ਕਰਾਉਣੀ ਅਤੇ ਜ਼ਿੰਦਗੀ ਵਿਚ ਆਉਣ ਵਾਲੇ ਕਸ਼ਟਾਂ ਵਿਚੋਂ ਕੱਢਣ ਲਈ ਉਪਾਅ ਕਰਨ ਤੇ ਸਭ ਕੁਝ ਠੀਕ ਹੋ ਸਕਦਾ ਹੈ। ਤਰਕਸ਼ੀਲਾਂ ਦੇ ਕਿਸੇ ਵੀ ਸੁਆਲ ਦਾ ਜਵਾਬ ਨਾ ਦੇ ਸਕਣ 'ਤੇ ਜੋਤਿਸ਼ੀ ਵਲੋਂ ਲਿਖਤੀ ਤੌਰ ਤੇ ਮੁਆਫੀ ਮੰਗੀ ਗਈ ਕਿ ਮੇਰੇ ਕੋਲ ਕੋਈ ਅਜਿਹੀ ਸ਼ਕਤੀ ਨਹੀਂ ਹੈ।

ਤਰਕਸ਼ੀਲਾਂ ਨੇ ਇਹ ਸਾਰੀ ਕਾਰਵਾਈ ਉਥੇ ਮੌਜੂਦ ਕੁਝ ਔਰਤਾਂ ਜੋ ਜੋਤਿਸ਼ੀ ਨੂੰ ਹੱਥ ਦਿਖਾਉਣ ਆਈਆਂ ਸਨ ਦੀ ਹਾਜਰੀ

ਔਰਤਾਂ ਜੋ ਜੋਤਿਸ਼ੀ ਨੂੰ ਹੱਥ ਦਿਖਾਉਣ ਆਈਆਂ ਸਨ ਦੀ ਹਾਜਰੀ ਵਿਚ ਕੀਤੀ। ਆਪਣੇ ਗਾਹਕਾਂ ਦੇ ਸਾਹਮਣੇ ਜੋਤਿਸ਼ੀ ਨੀਵੀ ਪਾਈ ਮੋਨ ਰੂਪ ਵਿਚ ਬੈਠਾ ਰਿਹਾ। ਤਰਕਸ਼ੀਲਾਂ ਨੇ ਉਥੇ ਹਾਜਿਰ ਲੋਕਾਂ ਨੂੰ ਸਮਝਾਇਆ ਕਿ ਸਾਡੇ ਦੁੱਖਾਂ ਦਾ ਇਲਾਜ ਇਹੋ ਜਿਹੇ ਪਾਖੰਡੀ ਜੋਤਿਸ਼ੀਆਂ ਜਾ ਤਾਂਤਰਿਕਾਂ ਕੋਲ ਨਹੀਂ ਹੈ। ਸੋ ਸਾਨੂੰ ਸਾਰਿਆਂ ਨੂੰ ਲਾਈ ਲੱਗਤਾ ਛੱਡ ਕੇ ਵਿਗਿਆਨਕ ਸੋਚ ਅਪਨਾਉਣੀ ਚਾਹੀਦੀ ਹੈ।

*ਬਿੰਦਰ ਖਿਓਵਾਲੀ*

ਇਕਾਈ ਕਾਲਾਂਵਾਲੀ

1. ਤਰਕਸ਼ੀਲ ਸੁਸਾਇਟੀ ਪੰਜਾਬ ਦੀ ਕਾਲਾਂਵਾਲੀ ਇਕਾਈ ਵੱਲੋਂ 18 ਜੁਲਾਈ, 25 ਜੁਲਾਈ ਤੇ 1 ਅਗਸਤ 2004 ਨੂੰ ਬਿੱਜੂ ਦੀ ਝੂਠੀ ਅਫਵਾਹ ਤੋਂ ਸੁਚੇਤ ਕਰਨ ਲਈ ਤਰਕਸ਼ੀਲ ਚੇਤਨਾ ਕਾਫਲੇ ਕੱਢੇ ਗਏ। 18 ਜੁਲਾਈ ਨੂੰ ਜਗਮਾਲ ਵਾਲੀ, ਅਨੀਰ, ਮਾਖਾ। 25 ਜੁਲਾਈ ਨੂੰ ਗਦਰਾਣਾ, ਲੱਕੜਵਾਲੀ ਤੇ ਦੌਲਤਪੁਰਾ। ਜਦਕਿ 1 ਅਗਸਤ ਨੂੰ ਤਖਤਮੱਲ, ਧਰਮਪੁਰਾ ਤੇ ਸਿੰਘਪੁਰਾ ਆਦਿ ਪਿੰਡਾਂ 'ਚ ਕਾਫਲੇ ਵੱਲੋ ਪ੍ਰੋਗਰਾਮ ਪੇਸ਼ ਕੀਤੇ ਗਏ। ਤਰਕਸ਼ੀਲਾਂ ਵੱਲੋਂ ਪਿੰਡਾਂ ਵਿਚ ਜਾਦੂ ਦੇ ਟ੍ਰਿਕਾਂ ਦੇ ਨਾਲ ਨਾਲ ਭਾਵਪੂਰਤ ਤਕਰੀਰਾਂ ਵੀ ਕੀਤੀਆਂ ਗਈਆਂ। ਲੋਕਾਂ ਨੇ ਪ੍ਰੋਗਰਾਮਾਂ 'ਚ ਭਰਵੀਂ ਸ਼ਮੂਲੀਅਤ ਕੀਤੀ ਤੇ ਹਜਾਰਾਂ ਰੁਪਏ ਦਾ ਤਰਕਸ਼ੀਲ ਸਾਹਿਤ ਖਰੀਦਿਆ। ਕਾਫਲੇ ਦੇ ਪ੍ਰੋਗਰਾਮਾਂ ਦੀ ਸਫਲਤਾ ਲਈ ਹਰਦੇਵ ਕਾਲਾਂਵਾਲੀ, ਨਰੇਸ਼ ਮਹੇਸ਼ਰੀ, ਅਜਾਇਬ ਜਲਾਲਆਣਾ, ਸ਼ਮਸ਼ੇਰ ਸਿੰਘ, ਜਗਦੀਸ਼ ਸਿੰਘਪੁਰਾ, ਮਾਸਟਰ ਸੁਰਿੰਦਰਪਾਲ, ਦਰਸ਼ਨ ਸੰਧੂ, ਮਾਸਟਰ ਮੁਲਖ ਸਿੰਘ ਤੇ ਸੁਰਿੰਦਰ ਮਲੂਕਾ ਆਦਿ ਆਗੂਆਂ ਨੇ ਭਰਵੀਂ ਸ਼ਮੂਲੀਅਤ ਤੇ ਸਹਿਯੋਗ ਦਿੱਤਾ।

2. 21 ਅਗਸਤ ਦੀ ਸ਼ਾਮ ਨੂੰ ਸਰੀਰ ਦਾਨੀ ਬਾਪੂ ਲੱਖਾ ਸਿੰਘ ਦੀ ਯਾਦ ਵਿਚ ਉਨ੍ਹਾਂ ਦੇ ਜੱਦੀ ਪਿੰਡ ਜਲਾਲਆਣਾ ਵਿਖੇ ਪਹਿਲਾ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਆਰਟ ਸੈਂਟਰ ਸਮਰਾਲਾ ਵੱਲੋਂ ਨਾਟਕ, ਕੋਰੀਓਗ੍ਰਾਫੀ ਅਤੇ ਤਰਕਸ਼ੀਲਾਂ ਵੱਲੋਂ ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ। ਮਾਸਟਰ ਤ੍ਰਿਲੋਚਨ ਦੀ ਨਿਰਦੇਸ਼ਨਾ ਹੇਠ ਨਾਟਕ ਟੀਮ ਵੱਲੋਂ 'ਸਾੜ੍ਹਸਤੀ' ਤੇ 'ਮਿੱਟੀ ਰੁਦਨ ਕਰੇ' ਨਾਟਕ ਸਫਲਤਾਪੁਰਵਕ ਖੇਡੇ ਗਏ। ਸੁਸਾਇਟੀ ਦੇ ਜਥੇਬੰਦਕ ਵਿਭਾਗ ਦੇ ਮੁਖੀ ਭੂਰਾ ਸਿੰਘ ਮਹਿਮਾ ਸਰਜਾ ਨੇ ਆਪਣੀ ਭਾਵਪੂਰਤ ਤਕਰੀਰ ਰਾਹੀਂ ਤਰਕਸ਼ੀਲਤਾ ਅਪਨਾਉਣ ਦੀ ਲੋੜ ਤੇ ਜੋਰ ਦਿੱਤਾ। ਹਰਦੇਵ ਕਾਲਾਂਵਾਲੀ ਤੇ ਸਾਥੀਆਂ ਵੱਲੋਂ ਜਾਦੂ ਦੇ ਟ੍ਰਿੱਕ ਵਿਖਾਏ ਗਏ। ਮੇਲੇ ਦੀ ਸਫਲਤਾ ਲਈ ਯੁਵਾ ਕਲੱਬ ਜਲਾਲਆਨਾ ਦੇ ਆਗੂਆਂ ਬੰਤਾ ਸਿੰਘ ਵੜਿੰਗ ਪ੍ਰਧਾਨ, ਪ੍ਰੀਤਮ ਸਿੰਘ ਕਾਕਾ ਤੇ ਡਾ. ਗੁਰਤੇਜ ਸਿੰਘ ਨੇ ਭਰਵਾਂ ਯੋਗਦਾਨ ਪਾਇਆ। ਮੇਲੇ ਦੀ ਵਿਲੱਖਣਤਾ ਇਹ ਸੀ ਕਿ ਡੇਰਾਵਾਦ ਦੇ ਪ੍ਰਭਾਵ ਵਾਲੇ ਇਸ ਖੇਤਰ ਵਿਚ ਦੂਰ ਦੁਰਾਡੇ ਪਿੰਡਾਂ ਦੇ ਲੋਕ ਟਰਾਲੀਆਂ ਭਰੀ ਉਤਸ਼ਾਹ ਨਾਲ ਮੇਲੇ 'ਚ ਪਹੁੰਚੇ। ਸਵੇਰੇ ਢਾਈ ਵਜੇ ਤੱਕ ਲੋਕਾਂ ਨੇ ਨਿੱਠ ਕੇ ਮੇਲੇ ਦਾ ਆਨੰਦ ਮਾਣਿਆ। ਬਠਿੰਡਾ ਇਕਾਈ ਵੱਲੋਂ ਲਗਾਈ ਪ੍ਰਦਰਸ਼ਨੀ ਨੇ ਵੀ ਲੋਕਾਂ ਦਾ ਧਿਆਨ ਖਿੱਚਿਆ। ਮੁੱਖ ਮਹਿਮਾਨ ਤੇ ਸੀਨੀਅਰ ਪੱਤਰਕਾਰ ਨਰੇਸ਼ ਮਹੇਸ਼ਰੀ, ਪ੍ਰਿਤਪਾਲ, ਜੰਟਾ ਮਹਿਰਾਜਕਾ, ਪ੍ਰਿਤਪਾਲ ਤੇ ਹਰਦੇਵ ਸਿੰਘ ਨੇ ਪ੍ਰੋਗਰਾਮ ਦੀ ਸਫਲਤਾ ਲਈ ਭਰਪੂਰ ਸਹਿਯੋਗ ਦਿੱਤਾ।

*ਮਾਸਟਰ ਸ਼ਮਸ਼ੇਰ ਸਿੰਘ*

## 'ਇਖਲਾਕ' ਅਤੇ 'ਤਰਕਸ਼ੀਲ ਸੁਸਾਇਟੀ ਦਾ ਐਲਾਨਨਾਮਾ ਅਤੇ ਸੰਵਿਧਾਨ' ਵਿਸ਼ਿਆਂ ਤੇ ਵਰਕਸ਼ਾਪਾਂ ਦੀਆਂ ਰਿਪੋਰਟਾਂ

ਜ਼ੋਨ ਬਰਨਾਲਾ

ਮਿਤੀ 5-9-2004 ਨੂੰ ਜ਼ੋਨ ਬਰਨਾਲਾ ਦੀ 'ਇਖਲਾਕ' ਅਤੇ 'ਤਰਕਸ਼ੀਲ ਸੁਸਾਇਟੀ ਦਾ ਐਲਾਨਨਾਮਾ ਅਤੇ ਸੰਵਿਧਾਨ' ਵਿਸ਼ਿਆਂ ਤੇ ਵਰਕਸ਼ਾਪ ਤਰਕਸ਼ੀਲ ਭਵਨ ਬਰਨਾਲਾ ਵਿਖੇ ਹੋਈ। 'ਇਖਲਾਕ' ਵਿਸ਼ੇ ਦੇ ਮੁੱਖ ਬੁਲਾਰੇ ਬਲਵਿੰਦਰ ਬਰਨਾਲਾ ਅਤੇ 'ਤਰਕਸ਼ੀਲ ਸੁਸਾਇਟੀ ਦਾ ਸੰਵਿਧਾਨ ਅਤੇ ਐਲਾਨਨਾਮਾ' ਵਿਸ਼ੇ ਦੇ ਮੁੱਖ ਬੁਲਾਰੇ ਰਾਜਿੰਦਰ ਭਦੌੜ ਨੇ ਪੰਜ ਘੰਟੇ ਚੱਲੀ ਇਸ ਵਰਕਸ਼ਾਪ ਵਿਚ ਦੋਵਾਂ ਵਿਸ਼ਿਆਂ ਦੇ ਹਰ ਇਕ ਪੱਖ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ ਅਤੇ ਬਹਿਸ ਵਿਚ ਉਠੇ ਸਵਾਲਾਂ ਦੇ ਸਤੁੰਸ਼ਟੀਜਨਕ ਉੱਤਰ ਦਿੱਤੇ। ਬਹਿਸ ਵਿਚ ਪ੍ਰੇਮ ਸਿੰਘ ਮਸਤਾਨਾ, ਪਰਮਵੇਦ, ਬਲਬੀਰ ਲੌਂਗੋਵਾਲ, ਹਰਦੇਵ ਦੀਵਾਨਾ ਅਤੇ ਰਣਜੀਤ ਲੌਂਗੋਵਾਲ ਨੇ ਭਾਗ ਲਿਆ। ਇਸ ਮੌਕੇ ਤੇ ਜ਼ੋਨ ਦੀਆਂ ਸਾਰੀਆਂ ਇਕਾਈਆਂ ਵਿਚ ਵੀ ਇਸ ਤਰ੍ਹਾਂ ਦੀਆਂ ਵਰਕਸ਼ਾਪਾਂ ਕਰਵਾਉਣ ਦਾ ਫੈਸਲਾ ਲਿਆ ਗਿਆ।

*ਬਲਬੀਰ ਲੌਂਗੋਵਾਲ*

ਇਕਾਈ ਲੌਂਗੋਵਾਲ

10 ਸਤੰਬਰ ਨੂੰ ਇਕਾਈ ਲੌਂਗੋਵਾਲ ਵੱਲੋ 'ਇਖਲਾਕ' ਅਤੇ ਤਰਕਸ਼ੀਲ ਸੁਸਾਇਟੀ ਦਾ ਐਲਾਨਨਾਮਾ ਅਤੇ ਸੰਵਿਧਾਨ' ਵਿਸ਼ਿਆਂ ਤੇ ਆਪਣੀ ਮਾਸਿਕ ਮੀਟਿੰਗ ਵਿਚ ਵਰਕਸ਼ਾਪ ਆਯੋਜਿਤ ਕੀਤੀ ਗਈ ਜਿਸ ਵਿਚ ਜ਼ੋਨ ਬਰਨਾਲਾ ਸੰਗਰੂਰ ਦੇ ਜਥੇਬੰਦਕ ਵਿਭਾਗ ਦੇ ਮੁਖੀ ਬਲਬੀਰ ਲੌਂਗੋਵਾਲ ਨੇ ਦੋਵਾਂ ਵਿਸ਼ਿਆਂ ਬਾਰੇ ਵਿਸਥਾਰ ਨਾਲ ਗੱਲਬਾਤ ਕੀਤੀ। ਇਸ ਉਪਰੰਤ ਹੋਈ ਵਿਚਾਰ ਚਰਚਾ ਵਿਚ ਰਣਜੀਤ ਸਿੰਘ, ਕਮਲਜੀਤ ਸਿੰਘ, ਸਮਿੰਦਰ ਸਿੰਘ, ਰਣਜੀਤ ਮਿੰਟੂ, ਚਰਨਜੀਤ, ਭਾਗ ਸਿੰਘ ਆਦਿ ਨੇ ਭਾਗ ਲਿਆ।

*ਸ਼ਮਿੰਦਰ ਸਿੰਘ*

ਇਕਾਈ ਖਰੜ

ਚੰਡੀਗੜ੍ਹ ਜੋਨ ਦੀ ਇਕਾਈ ਖਰੜ ਵੱਲੋਂ ਮਿਤੀ 12 ਸਤੰਬਰ ਨੂੰ ਸ. ਸੀ. ਸੈ. ਸਕੂਲ, ਖਰੜ ਵਿਖੇ ਉਪਰੋਕਤ ਵਿਸ਼ਿਆਂ 'ਤੇ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਦੇ ਸ਼ੁਰੂ ਵਿਚ ਸ੍ਰੀ ਹੇਮ ਰਾਜ ਸਟੈਨੋ ਨੇ ਐਲਾਨਨਾਮੇ ਤੇ ਵਿਸਥਾਰ ਸਹਿਤ ਵਿਆਖਿਆ ਕਰਦਿਆਂ ਕਿਹਾ ਕਿ ਰੂੜੀਵਾਦੀ ਪਰੰਪਰਾਵਾਂ ਇਕ ਨਰੋਏ ਸਮਾਜ ਦੇ ਨਿਰਮਾਣ ਦੇ ਰਾਹ ਵਿਚ ਵੱਡੀਆਂ ਰੁਕਾਵਟਾਂ ਹਨ। ਇਸ ਲਈ ਤਰਕਸ਼ੀਲ ਸੋਚ ਰੱਖਣ ਵਾਲੇ ਹਰ ਸਖ਼ਸ਼ ਦਾ ਹਰ ਯਤਨ ਇਨ੍ਹਾਂ ਪਰੰਪਰਾਵਾਂ ਨੂੰ ਜੜ੍ਹੋਂ ਉਖਾੜਨ ਦਾ ਹੋਣਾ ਚਾਹੀਦਾ ਹੈ।

ਇਸ ਤੋਂ ਬਾਅਦ ਸ੍ਰੀ ਭੂਰਾ ਸਿੰਘ ਨੇ ਇਖ਼ਲਾਕ ਵਿਸ਼ੇ 'ਤੇ ਬੋਲਦਿਆਂ ਕਿਹਾ ਕਿ ਸੱਚ ਹਮੇਸਾਂ ਕਲਿਆਣਕਾਰੀ ਸਿੱਟੇ ਨਹੀਂ ਕੱਢਦਾ ਤੇ ਝੂਠ ਹਮੇਸ਼ਾਂ ਸਮਾਜ ਵਿਰੋਧੀ ਸਿੱਟੇ ਨਹੀਂ ਕੱਢਦਾ। ਕਿਸੇ ਚੰਗੇ ਇਨਸਾਨ ਦੇ ਪੱਖ 'ਚ ਬੋਲਿਆ ਝੂਠ ਸੌ ਸੱਚ ਤੋਂ ਬਿਹਤਰ ਹੁੰਦਾ ਹੈ। ਕਾਮਰੇਡ ਹਰਨਾਮ ਸਿੰਘ ਡੱਲਾ ਨੇ ਕਿਹਾ ਕਿ ਤਰਕਸ਼ੀਲ ਇਕਾਈਆਂ ਵਿਚ ਮਹਿਲਾਵਾਂ ਦੀ ਸ਼ਮੂਲੀਅਤ ਜ਼ੀਰੋ ਵਾਂਗ ਹੈ ਇਸ ਲਈ ਹਰੇਕ ਤਰਕਸ਼ੀਲ ਆਗੂ ਨੂੰ ਆਪਣੇ ਪਰਿਵਾਰ ਦੀਆਂ ਮਹਿਲਾ ਮੈਂਬਰਾਂ ਨੂੰ ਤਾਂ ਜ਼ਰੂਰ ਸ਼ਾਮਲ ਕਰਨਾਚਾਹੀਦਾ ਹੈ।

*ਲੱਕੀ ਸਕਰੁੱਲਾਂਪੁਰੀ*



## ਪਾਠਕਾਂ ਦੀਆਂ ਰਾਵਾਂ

ਸਤੰਬਰ-ਅਕਤੂਬਰ ਅੰਕ ਦੀ ਸੰਪਾਦਕੀ ਸਾਡੇ ਵਿਚੋਂ ਬਹੁਤਿਆਂ ਦੀ ਜਿੰਦਗੀ ਉਤੇ ਪੂਰੀ ਤਰ੍ਹਾਂ ਢੁਕਦੀ ਸੀ। ਦੂਸਰੇ ਸਫੇ ਉਤੇ ਸ਼ਿਵ ਬਟਾਲਵੀ ਦੀਆਂ ਸਤਰਾਂ ਵੀ ਪ੍ਰਭਾਵਸ਼ਾਲੀ ਸਨ ਅਤੇ ਆਖਰੀ ਪੰਨੇ ਵਾਲੀ ਕਹਾਣੀ ਤਾਂ ਯਾਦ ਕਰਨ ਵਾਲੀ ਹੈ। ਪ੍ਰੋ. ਸ਼ੁਭਪ੍ਰੇਮ ਨੇ ਪਾਣੀ ਦੀ ਕਹਾਣੀ ਵਿੱਚ ਵਧੀਆ ਜਾਣਕਾਰੀ ਦਿੱਤੀ ਹੈ।

ਰਾਜੇਸ਼ ਠੋਂਬਰੇ ਦੀ ਜਾਣਕਾਰੀ ਦੇਣ ਵਾਲੀ ਗੱਲ ਤਾਂ ਠੀਕ ਹੈ ਪਰ ਸੱਪਾਂ ਨਾਲ ਨੇੜਤਾ ਸਨਕੀਪੁਣੇ ਤੋਂ ਵੱਧ ਕੁਝ ਨਹੀਂ ਹੈ। ਕਿੰਨਾ ਚੰਗਾ ਹੁੰਦਾ ਜੇ ਸੱਪ ਦੇ ਕੱਟੇ ਦੇ ਇਲਾਜ ਅਤੇ ਦਵਾਈ ਆਦਿ ਤਿਆਰ ਕਰਨ ਬਾਰੇ ਵਿਸਥਾਰ ਨਾਲ ਦੱਸਿਆ ਜਾਂਦਾ।

*ਦਲਜੀਤ ਸਿੰਘ ਧਾਲੀਵਾਲ, ਸੰਗਰੂਰ*

ਸਤੰਬਰ-ਅਕਤੂਬਰ ਅੰਕ ਪੜ੍ਹ ਕੇ ਬਹੁਤ ਖੁਸ਼ੀ ਹੋਈ। ਪਹਿਲੇ ਸਫੇ ਤੋਂ (ਸ਼ਿਵ ਬਟਾਲਵੀ ਦੀ ਲੂਣਾ ਵਿਚੋਂ ਲਈਆਂ ਗਈਆਂ ਕੁਝ ਸਤਰਾਂ) ਤੋਂ ਲੈ ਕੇ ਆਖਰੀ ਸਫੇ (ਕਿਰਪਾਲ ਸਿੰਘ ਆਜਾਦ ਦੀ ਕਹਾਣੀ) ਤੱਕ ਸਲਾਹੁਣਯੋਗ ਸੀ। ਇਕਾਈ ਜੀਰਾ ਦੀ ਹੋਈ ਮਾਸਿਕ ਮੀਟਿੰਗ ਵਿੱਚ ਮੈਗਜ਼ੀਨ ਨੂੰ ਬਕਾਇਦਾ ਸਲਾਹਿਆ ਗਿਆ ਅਤੇ ਅਦਾਰੇ ਦੇ ਸਮੂਹ ਵਧਾਈ ਪੱਤਰ ਲਿਖਣ ਦਾ ਫੈਸਲਾ ਕੀਤਾ ਗਿਆ।

*ਤਰਸੇਮ ਚੋਹਲਾ, ਮੁਖੀ ਪ੍ਰੈਸ ਵਿਭਾਗ, ਇਕਾਈ ਜੀਰਾ*

ਤਰਕਸ਼ੀਲ ਮੈਗਜ਼ੀਨ ਦਾ ਤਕਰੀਬਨ ਹਰੇਕ ਕਾਲਮ ਹੀ ਪੜ੍ਹਨਯੋਗ ਹੁੰਦਾ ਹੈ ਜਿਸਨੂੰ ਪੜ੍ਹਕੇ ਹਰ ਉਮਰ ਅਤੇ ਹਰ ਵਰਗ ਦਾ ਵਿਅਕਤੀ ਜੀਵਨ ਲਈ ਉਸਾਰੂ ਸੇਧ ਹਾਸਲ ਕਰ ਸਕਦਾ ਹੈ। ਮੇਰਾ ਸੁਝਾਅ ਹੈ ਕਿ ਹੋ ਸਕੇ ਤਾਂ ਪਾਖੰਡ, ਅਗਿਆਨਤਾ ਅਤੇ ਕਰਮਕਾਂਡਾਂ 'ਤੇ ਕਰਾਰੀ ਸੱਟ ਸਾਰਦੇ ਇਕਾਂਗੀਆਂ ਨੂੰ ਵੀ ਮੈਗਜ਼ੀਨ ਵਿੱਚ ਜਰੂਰ ਥਾਂ ਦਿੱਤੀ ਜਾਵੇ। ਅਜੀਤ ਪ੍ਰਦੇਸੀ ਦੇ ਸੁਝਾਅ ਨੂੰ ਅਮਲ ਵਿੱਚ ਲਿਆਉਂਦੇ ਹੋਏ ਤਤਕਰਾ ਟਾਈਟਲ ਪੰਨੇ 'ਤੇ ਹੀ ਛਾਪਿਆ ਜਾਵੇ।

*ਪੱਤਰਕਾਰ ਸੁਰਜੀਤ ਸਿੰਘ ਪੁਮਾਰ, ਬੁਢਲਾਡਾ ਮੰਡੀ।*

ਤਰਕਸ਼ੀਲ ਮੈਗਜ਼ੀਨ ਦਾ ਸਾਰਾ ਮੈਟਰ ਬਹੁਤ ਸਿਖਿਆਦਾਇਕ ਅਤੇ ਜਾਣਕਾਰੀ ਭਰਪੂਰ ਹੁੰਦਾ ਹੈ ਪਰ ਕਈ ਵਾਰ ਅਦਾਰਾ ਕੁਝ ਗਲਤ ਵੀ ਕਰ ਦਿੰਦਾ ਹੈ ਜਿਵੇਂ ਜੁਲਾਈ ਅਗਸਤ ਵਿੱਚ 'ਕਿਹੋ ਜਿਹੀ ਸਿਖਿਆ ਹੈ ਇਹ' ਵਾਲੇ ਲੇਖ ਦਾ ਦੂਸਰਾ ਹਿੱਸਾ ਅਗਲੇ ਅੰਕ ਵਿੱਚ ਨਹੀਂ ਦਿੱਤਾ ਗਿਆ ਜਿਸਦੀ ਸਾਨੂੰ ਬੜੀ ਉਡੀਕ ਸੀ। ਇਸ ਤਰ੍ਹਾਂ ਲੜੀ ਟੁੱਟਣ ਨਾਲ ਪਾਠਕ 'ਤੇ ਬੜਾ ਮਾੜਾ ਅਸਰ ਪੈਂਦਾ ਹੈ।

*ਜਗਤਾਰ ਸਿੰਘ, ਕੋਟ ਬਖਤੂ (ਬਠਿੰਡਾ)*

ਸਤੰਬਰ-ਅਕਤੂਬਰ ਅੰਕ ਦੇ ਸਾਰੇ ਲੇਖਾਂ ਰਾਹੀਂ ਸਾਡੇ ਗਿਆਨ ਵਿੱਚ ਬਹੁਤ ਵਾਧਾ ਹੋਇਆ। ਸਾਡੀ ਰਾਇ ਹੈ ਕਿ ਅੱਜ ਦੇ ਵਿਵਾਦਪੂਰਨ ਅਤੇ ਭਖਦੇ ਵਿਸ਼ਿਆਂ ਬਾਰੇ ਵੀ ਲੇਖ ਛਾਪਿਆ ਕਰੋ ਜਿਸ ਤਰ੍ਹਾਂ ਭਰੂਣ ਹੱਤਿਆ ਸਬੰਧੀ, ਦਾਜ ਸਬੰਧੀ, ਇਸਤਰੀ ਦੀ ਸਥਿਤੀ, ਨਸ਼ਿਆਂ ਦੀ ਜਕੜ ਅਤੇ ਵਧ ਰਹੀ ਬੇਰੁਜ਼ਗਾਰੀ ਆਦਿ ਬਾਰੇ ਜਰੂਰ ਲਿਖਿਆ ਕਰੋ।

*ਰਾਜਪਾਲ, ਸੁਰਿੰਦਰਪਾਲ, ਹਰਪਿੰਦਰ ਰਿੰਪੀ, ਯਾਦਵਿੰਦਰ ਸਿੰਘ, ਗੁਰਜੀਤ ਸਿੰਘ ਹਰਵਿੰਦਰ ਹੈਰੀ, ਪਿੰਡ ਭੰਗਚੜੀ (ਮੁਕਤਸਰ)*

ਸਾਨੂੰ ਮੈਗਜ਼ੀਨ ਦੀ ਬੜੀ ਉਤਸੁਕਤਾ ਨਾਲ ਉਡੀਕ ਰਹਿੰਦੀ ਹੈ। ਇਸ ਅੰਕ ਵਿੱਚ ਖੁਸ਼ਵੰਤ ਸਿੰਘ ਦਾ ਲੇਖ ਸਰਵਸ਼ਕਤੀਮਾਨ ਨਾਲ ਭੇੜ ਬਹੁਤ ਵਧੀਆ ਲੱਗਿਆ। ਲੇਖਾਂ ਵਿੱਚ ਵਰਤੇ ਗਏ ਸ਼ਬਦ ਸਰਲ ਹੋਣੇ ਚਾਹੀਦੇ ਹਨ, ਕਈ ਸ਼ਬਦ ਸਮਝ ਨਹੀਂ ਆਉਂਦੇ।

*ਹਰਿੰਦਰ ਸਿੰਘ, ਪਿੰਡ ਨਸਰਾਲੀ (ਲੁਧਿਆਣਾ)*

ਜਦੋਂ ਤੋਂ ਮੈਂ ਤਰਕਸ਼ੀਲ ਮੈਗਜ਼ੀਨ ਪੜ੍ਹਨ ਲੱਗਾ ਹਾਂ ਉਦੋਂ ਤੋਂ ਮੇਰੀ ਸੋਚ ਬਦਲਣੀ ਸ਼ੁਰੂ ਹੋ ਗਈ। ਪਹਿਲਾਂ ਮੈਂ ਜਿੱਥੇ ਵੀ ਕਿਤੇ ਮੰਦਰ, ਮਸਜਿਦ, ਗੁਰਦਵਾਰਾ ਵੇਖਣਾ ਉਥੇ ਹੀ ਸਿਰ ਝੁਕਾਣਾ ਸ਼ੁਰੂ ਕਰ ਦਿੰਦਾ ਚਾਹੇ ਮੈਂ ਬੱਸ ਵਿੱਚ ਹੀ ਕਿਉਂ ਨਾ ਜਾ ਰਿਹਾ ਹੋਵਾਂ। ਮਨ ਵਿੱਚ ਬੁਰੇ ਵਿਚਾਰ ਆਉਂਦੇ ਰਹਿਣੇ। ਫਿਰ ਮੈ ਕਾ. ਗੁਰਦਰਸ਼ਨ ਸਿੰਘ ਦੀ ਦੁਕਾਨ 'ਤੇ ਤਰਕਸ਼ੀਲ ਮੈਗਜ਼ੀਨ ਦੇਖਿਆ ਅਤੇ ਫੜ੍ਹ ਕੇ ਉਸਨੂੰ ਪੜ੍ਹਨ ਲੱਗਾ। ਇਸ ਵਿੱਚ ਬਹੁਤ ਹੀ ਗਿਆਨ ਵਧਾਊ ਸਮਗਰੀ ਸੀ ਅਤੇ ਮੇਰੀ ਹਰ ਗੱਲ ਦਾ ਹੱਲ ਲਭਦਾ ਗਿਆ। ਫਿਰ ਮੈਂ ਪੱਕਾ ਹੀ ਮੈਗਜ਼ੀਨ ਲਵਾ ਲਿਆ ਅਤੇ ਤਰਕਸ਼ੀਲ ਸੋਚ ਦਾ ਧਾਰਨੀ ਹੋ ਗਿਆ।

*ਰਾਕੇਸ਼ ਬਾਵਾ, ਚੋਹਲਾ ਸਾਹਿਬ*

ਸਤੰਬਰ-ਅਕਤੂਬਰ ਅੰਕ ਦਾ ਟਾਈਟਲ ਪੇਜ਼ ਪ੍ਰਭਾਵਸ਼ਾਲੀ ਨਹੀਂ ਲੱਗਾ। ਮੁੱਖ ਪੰਨੇ ਉਤੇ ਲੱਗੀ ਫੋਟੋ ਨਾਲ ਸਬੰਧਿਤ ਢੁਕਵੀਂ ਕੁਟੇਸ਼ਨ ਅਤੇ ਅੰਦਰ ਪੜ੍ਹੋ ਤਹਿਤ ਕੁਝ ਖਾਸ ਆਰਟੀਕਲ ਬਾਰੇ ਜਰੂਰ ਲਿਖਿਆ ਜਾਵੇ। ਸਰਗਰਮੀਆਂ ਸੰਖੇਪ ਅਤੇ ਬੇਲੋੜੇ ਵਿਸਥਾਰ ਕੱਟ ਕੇ ਘੱਟ ਤੋਂ ਘੱਟ ਸ਼ਬਦਾਂ ਵਿੱਚ ਲਾਈਆਂ ਜਾਣ। ਇਸ ਅੰਕ ਵਿੱਚ ਸ੍ਰੀ ਰਵਿੰਦਰ ਨੰਗਲ ਅਤੇ ਗੁਰਮੀਤ ਸਿੰਘ ਮੰਡੀ ਗੋਬਿੰਦਗੜ੍ਹ ਬਾਰੇ ਛਪਿਆ ਸ਼ੋਕ ਸਮਾਚਾਰ ਪੂਰੀ ਤਸੱਲੀ ਨਹੀਂ ਕਰਵਾਉਂਦਾ। ਤਰਕਸ਼ੀਲਤਾ ਲਈ ਜੂਝਦੇ ਰਹੇ ਇਹਨਾਂ ਸਾਥੀਆਂ ਦੀਆਂ ਫੋਟੋਆਂ ਅਤੇ ਜਿੰਦਗੀ ਦੇ ਸਫਰ ਬਾਰੇ ਲਿਖਣਾ ਜਰੂਰੀ ਬਣਦਾ ਸੀ ਜੋ ਹੋਰਨਾਂ ਲਈ ਵੀ ਪ੍ਰੇਰਣਾ ਸ੍ਰੋਤ ਹੋ ਨਿਬੜਣਾ ਸੀ।

*ਅਜੀਤ ਪ੍ਰਦੇਸੀ, ਇਕਾਈ ਰੋਪੜ*

ਇਹ ਅੰਕ ਕਾਬਲੇ ਤਾਰੀਫ ਸੀ। ਸੰਪਾਦਕੀ *'ਗਿਆਨ, ਵਿਗਿਆਨ ਅਤੇ ਆਦਤਾਂ'* ਬਹੁਤ ਵਧੀਆ ਸੀ। ਇਹ ਠੀਕ ਲਿਖਿਆ ਸੀ ਕਿ ਮਾੜੀ ਆਦਤ ਪੈਂਦਿਆਂ ਜੋਰ ਨਹੀਂ ਲਗਦਾ ਪਰ ਚੰਗੀ ਆਦਤ ਵਿਕਸਿਤ ਕਰਨੀ ਪੈਂਦੀ ਹੈ। ਬਾਕੀ ਸਾਰੇ ਲੇਖ ਵੀ ਬਹੁਤ ਵਧੀਆ ਸਨ। ਮੈਗਜ਼ੀਨ ਦੀ ਦਿੱਖ ਦਿਨੋ ਦਿਨ ਨਿਖਰਦੀ ਜਾ ਰਹੀ ਹੈ।

*ਗੁਰਪ੍ਰੀਤ ਬਰਾੜ, ਲੰਡੇ (ਮੋਗਾ)*

ਪੱਤਰਕਾਰ ਖੁਸ਼ਵੰਤ ਸਿੰਘ ਦੀ ਸਵੈਜੀਵਨੀ ਵਿਚੋਂ ਰੱਬ, ਧਰਮ ਅਤੇ ਅੰਧਵਿਸ਼ਵਾਸਾਂ ਬਾਰੇ ਉਹਨਾਂ ਦੇ ਵਿਚਾਰ ਪੇਸ਼ ਕਰਕੇ ਵਧੀਆ ਉਦਮ ਕੀਤਾ। ਪ੍ਰੋ. ਜਸਵੰਤ ਕੌਰ, ਵਿਜੇ ਬੰਬੇਲੀ ਅਤੇ ਹਰਚੰਦ ਭਿੰਡਰ ਦੇ ਲੇਖ ਵਧੀਆ ਸਨ। ਪਰ ਇਸ ਵਾਰ ਮਿੰਨੀ ਕਹਾਣੀਆਂ ਦੀ ਘਾਟ ਸੀ। ਹੋਰ ਤਰਕਸ਼ੀਲ ਵਿੱਚ ਡਾ. ਸਰਹਿੰਦੀ, ਡਾ. ਸੁਰਜੀਤ ਢਿੱਲੋਂ ਅਤੇ ਦਲਬੀਰ ਸਿੰਘ (ਜਗਤ ਤਮਾਸ਼ਾ ਕਾਲਮ ਵਾਲੇ) ਦੇ ਲੇਖ ਜਰੂਰ ਛਾਪੋ।

*ਸਿਮਨਪ੍ਰੀਤ, ਸਰਦੂਲਗੜ੍ਹ (ਮਾਨਸਾ)*

ਸੱਪ ਵਿਸ਼ੇਸ਼ਗ ਰਾਜੇਸ਼ ਠੋਂਬਰੇ ਨਾਲ ਮੁਲਾਕਾਤ ਬਹੁਤ ਪਸੰਦ ਆਈ। ਇਸ ਨਾਲ ਸੱਪਾਂ ਬਾਰੇ ਬਹੁਤ ਜਾਣਕਾਰੀ ਮਿਲੀ ਅਤੇ ਇਹ ਵੀ ਪਤਾ ਲੱਗਿਆ ਕਿ ਸੱਪ ਨੂੰ ਮਾਰਨਾ ਨਹੀਂ ਚਾਹੀਦਾ। ਅਪਰਾਧਾਂ ਨੂੰ ਸਹਾਰਾ ਦਿੰਦੇ ਧਾਰਮਿਕ ਸਥਾਨ ਇੱਕ ਚੰਗਾ ਲੇਖ ਸੀ। ਜਿਗਿਆਸਾ

ਅਤੇ ਖ਼ਬਰ ਹੈ ਕਿ ਕਾਲਮ ਵਧੀਆ ਲਗਦੇ ਹਨ। ਫਰੰਟ ਪੇਜ਼ ਦੀ ਫੋਟੋ ਵਾਲਾ ਵੇਰਵਾ ਫੋਟੋਆਂ ਦੇ ਹੇਠ ਉਸੇ ਸਫੇ 'ਤੇ ਹੀ ਦਿਆ ਕਰੋ।

*ਹਰਿੰਦਰ ਕੌਰ ਬਾਠ, ਪਿੰਡ ਮਹੇਸ਼ਪੁਰਾ (ਫਤਿਹਗੜ੍ਹ ਸਾਹਿਬ)*

ਇਸ ਵਾਰ ਦਾ ਇੱਕ ਤੋਂ ਇੱਕ ਲੇਖ ਵਧਕੇ ਸੀ। ਖੁਸ਼ਵੰਤ ਸਿੰਘ, ਹਰਚੰਦ ਭਿੰਡਰ, ਸੁਰਿੰਦਰ ਅਜਨਾਤ, ਹੇਮ ਰਾਜ ਸਟੈਨੋ ਅਤੇ ਮਹਿੰਦਰ ਬਰਨਾਲਾ ਦੁਆਰਾ ਅਨੁਵਾਦਤ ਲੇਖ ਬਹੁਤ ਪਸੰਦ ਆਏ। ਹੋ ਸਕੇ ਤਾਂ ਖੁਸ਼ਵੰਤ ਸਿੰਘ ਦੇ ਲੇਖ ਜਿਆਦਾ ਦਿਆ ਕਰੋ। ਨਵੀਆਂ ਪੈੜਾਂ ਰਾਹੀਂ ਵਧੀਆ ਜਾਣਕਾਰੀ ਮਿਲ ਰਹੀ ਹੈ।

*ਜਸਵੀਰ ਸਲਾਣਾ, ਪਿੰਡ ਤੇ ਡਾਕ. ਸਲਾਣਾ (ਫਤਿਹਗੜ੍ਹ ਸਾਹਿਬ)*

ਤਰਕਸ਼ੀਲ ਦਾ ਸਤੰਬਰ-ਅਕਤੂਬਰ ਅੰਕ ਬਹੁਤ ਦਿਲਚਸਪ ਅਤੇ ਜਾਣਕਾਰੀ ਭਰਪੂਰ ਹੈ। ਸੰਪਾਦਕੀ, ਸੱਪ ਮਾਹਿਰ ਨਾਲ ਮੁਲਾਕਾਤ, ਸਰਬਸ਼ਕਤੀਮਾਨ ਨਾਲ ਭੇੜ, ਧਰਮ ਮਨੁੱਖ ਅਤੇ ਤਰਕਸ਼ੀਲਤਾ, ਔਰਤਾਂ-ਬਾਹਰਲੀ ਕਸਰ ਆਦਿ ਸਾਰੇ ਲੇਖ ਹੀ ਗਿਆਨ ਭਰਪੂਰ ਸਨ। ਸਾਡੇ ਵਿਚਾਰ ਅਨੁਸਾਰ ਇਹ ਅੰਕ ਹੋਣ ਤੱਕ ਦੇ ਛਪੇ ਸਾਰੇ ਅੰਕਾਂ ਨਾਲੋਂ ਵਧੀਆ ਹੈ।

*ਰਜਨੀਸ਼ ਕੁਮਾਰ, ਵੇਦ ਪ੍ਰਕਾਸ਼, ਇਕਾਈ ਜੀਰਾ*

ਅਸੀਂ ਪਿੰਡ ਸਿਵੀਆਂ ਦੇ ਕੁਝ ਨੌਜਵਾਨਾਂ ਨੇ ਪਿੰਡ 'ਚ ਕਾਫੀ ਸਮੇਂ ਤੋਂ ਬੰਦ ਪਈ ਲਾਇਬਰੇਰੀ ਦੁਬਾਰਾ ਖੋਲ੍ਹਣ ਦਾ ਉਦਮ ਕੀਤਾ ਹੈ। ਸੋ ਅਸੀਂ ਸਹਾਇਤਾ ਲਈ ਵੱਖ ਵੱਖ ਸੰਸਥਾਵਾਂ, ਸਾਹਿਤਕਾਰਾਂ, ਮੈਗਜ਼ੀਨਾਂ ਤੇ ਅਖਬਾਰਾਂ ਵਾਲਿਆਂ ਕੋਲ ਪਹੁੰਚ ਕੀਤੀ ਹੈ ਜਿਨ੍ਹਾਂ ਤੋਂ ਸਾਨੂੰ ਹਾਂ ਪੱਖੀ ਜਵਾਬ ਮਿਲ ਚੁੱਕੇ ਹਨ ਤੇ ਮਿਲ ਰਹੇ ਹਨ। ਅਸੀਂ ਤੁਹਾਡੇ ਕੋਲੋਂ ਵੀ ਅਜਿਹੀ ਹੀ ਉਮੀਦ ਰੱਖਦੇ ਹਾਂ। ਅੰਧਵਿਸ਼ਵਾਸਾਂ ਤੋਂ ਦੂਰ ਲਿਜਾਕੇ ਵਿਗਿਆਨਕ ਸੋਚ ਦੇ ਪਸਾਰ ਲਈ ਤੁਹਾਡੇ ਵਲੋਂ ਛਾਪਿਆ ਜਾਂਦਾ ਮੈਗਜ਼ੀਲ 'ਤਰਕਸ਼ੀਲ' ਸਾਡੀ ਲਾਇਬਰੇਰੀ ਨੂੰ ਲਗਾਤਾਰ ਮੁਫਤ ਭੇਜ ਕੇ ਸਾਡੀ ਸਹਾਇਤਾ ਕਰੋ।

*ਦੇਸ਼ ਭਗਤ ਯਾਦਗਾਰੀ ਲਾਇਬਰੇਰੀ*
*ਪਿੰਡ ਸਿਵੀਆ, ਜ਼ਿਲਾ ਬਠਿੰਡਾ*

ਸਤੰਬਰ-ਅਕਤੂਬਰ ਅੰਕ ਗਿਆਨਵਰਧਕ ਸੀ। ਰਾਜੇਸ਼ ਠੋਂਬਰੇ ਨਾਲ ਕੀਤੀ ਮੁਲਾਕਾਤ ਬਹੁਤ ਪਸੰਦ ਆਈ। 'ਜੋਤਿਸ਼ ਸ਼ਾਸਤਰ ਬਨਾਮ ਲੋਕ ਫਤਵਾ' ਜੋਤਿਸ਼ ਬਾਰੇ ਪਾਏ ਜਾਂਦੇ ਭੁਲੇਖਿਆਂ ਉਪਰ ਪ੍ਰਸ਼ਨ ਚਿੰਨ੍ਹ ਲਗਾਉਂਦਾ ਹੈ। 'ਅਪਰਾਧਾਂ ਨੂੰ ਸਹਾਰਾ ਦਿੰਦੇ ਧਾਰਮਿਕ ਸਥਾਨ', 'ਪਾਣੀ ਦੀ ਕਹਾਣੀ' ਅਤੇ ਪ੍ਰੋ. ਜਸਵੰਤ ਕੌਰ ਦਾ ਲੇਖ 'ਔਰਤਾਂ ਬਾਹਰਲੀ ਕਮਰ ਯਥਾਰਥ ਕੀ ਹੈ ?' ਖਾਸ ਤੌਰ ਤੇ ਪਸੰਦ ਆਏ।

*ਅਮਨਪਾਲ ਕੌਰ ਘੁਕਿਆਂਵਾਲੀ*

ਸਤੰਬਰ ਅਕਤੂਬਰ ਅੰਕ ਪੜ੍ਹਿਆ। ਇਨਾਂ ਵਧੀਆ ਲੱਗਿਆ ਕਿ ਸ਼ਬਦਾਂ ਰਾਹੀਂ ਬਿਆਨ ਕਰਨਾ ਸੰਭਵ ਨਹੀਂ। ਮੁਲਾਕਾਤ, ਸਰਬ ਸ਼ਕਤੀਮਾਨ ਨਾਲ ਭੇੜ, ਧਰਮ ਅਤੇ ਵਿਗਿਆਨ, ਪੇਪਰਵੇਟ ਦੀ ਥਾਂ ਮਨੁੱਖੀ ਖੋਪੜੀ, ਫੇਂਗਸ਼ੂਈ ਮਾਹਿਰ ਦੌੜ ਗਿਆ ਰਚਨਾਵਾਂ ਬਹੁਤ ਹੀ ਵਧੀਆ ਸਨ। ਜਗਿਆਸਾ ਦੇ ਪੇਜ਼ ਵਧਾਓ ਜੀ। ਅਸਫਲਤਾ ਨਹੀਂ ਸਫਲਤਾ ਵਿਜੈ ਬੰਬੇਲੀ ਦਾ ਲੇਖ ਸਲਾਹੁਣਯੋਗ ਸੀ।

*ਮਨਦੀਪ ਕੁਮਾਰ ਗੋਇਲ, ਖੀਵਾ ਕਲਾਂ*



## ਨਵੀਆਂ ਪੈੜਾਂ

ਇਕਾਈ ਮੱਲ੍ਹਾ

ਪਿਛਲੇ ਦਿਨੀਂ ਤਰਕਸ਼ੀਲ ਸਾਥੀ ਸਤਿਨਾਮ ਸਿੰਘ ਹੌਲਦਾਰ ਪੰਜਾਬ ਪੁਲਿਸ ਨੇ ਆਪਣੀ ਨਵੀਂ ਕੋਠੀ ਜੋ ਕਿ ਮੁੱਲਾਂਪੁਰ ਵਿਖੇ ਹੈ ਵਿਚ ਗ੍ਰਹਿ ਪ੍ਰਵੇਸ਼ ਸਮੇਂ ਪ੍ਰਚੱਲਿਤ ਲੀਹਾਂ ਤੋਂ ਹਟਕੇ ਇਕ ਨਵੀਂ ਪਿਰਤ ਪਾਈ। ਜਿਸ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸੋਚ ਮੁਤਾਬਿਕ ਵਹਿਮਾਂ ਭਰਮਾਂ ਨੂੰ ਦੂਰ ਕਰਨ ਸੰਬੰਧੀ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਮੱਲ੍ਹਾ ਦੇ ਪ੍ਰਧਾਨ ਮਾਸਟਰ ਸੁਰਜੀਤ ਦੌਧਰ ਨੇ ਤਰਕਸ਼ੀਲ ਸੁਸਾਇਟੀ ਦੀ ਸੋਚ, ਜੋਤਿਸ਼ ਅਤੇ ਕਈ ਕੇਸ ਹਿਸਟਰੀਆਂ ਦੇ ਵਿਸ਼ਿਆਂ ਨਾਲ ਸੰਬੰਧਿਤ ਤਕਰੀਰ ਕੀਤੀ। ਇਸ ਤੋਂ ਉਪਰੰਤ ਮੱਲ੍ਹਾ ਇਕਾਈ ਦੇ ਜਨਰਲ ਸਕੱਤਰ ਮਾਸਟਰ ਸਰਬਜੀਤ ਮੱਲ੍ਹਾ ਨੇ ਤਰਕਸ਼ੀਲ ਮਨੁੱਖ ਕੀ ਹੈ, ਇਸਦੀਆਂ ਸਮਾਜ ਪ੍ਰਤੀ ਜ਼ਿੰਮੇਵਾਰੀਆਂ, ਕੰਮ ਕਰਨ ਦੇ ਢੰਗ, ਅਖੌਤੀ ਸਾਧਾਂ ਦੁਆਰਾ ਆਮ ਲੋਕਾਂ ਦੀ ਕੀਤੀ ਜਾਂਦੀ ਲੁੱਟ ਅਤੇ ਲੋਕ ਇਸ ਲੁੱਟ ਤੋਂ ਕਿਵੇਂ ਬਚਣ, ਵਰਗੇ ਵਿਸ਼ਿਆਂ ਤੇ ਭਾਵਪੂਰਤ ਤਕਰੀਰ ਕੀਤੀ। ਸਾਰੇ ਪ੍ਰੋਗਰਾਮ ਦੌਰਾਨ ਸਾਥੀ ਸਤਿਨਾਮ ਸਿੰਘ ਦੇ ਗ੍ਰਹਿ ਵਿਖੇ ਇਕੱਤਰ ਹੋਏ ਆਮ ਲੋਕਾਂ, ਰਿਸ਼ਤੇਦਾਰਾਂ ਅਤੇ ਮਿੱਤਰਾਂ ਨੇ ਬੜੇ ਵਧੀਆ ਢੰਗ ਨਾਲ ਤਰਕਸ਼ੀਲ ਸਾਥੀਆਂ ਦੇ ਵਿਚਾਰ ਸੁਣੇ। ਇਸ ਅਨੋਖੇ ਪ੍ਰੋਗਰਾਮ ਦੀ ਇਲਾਕੇ ਵਿਚ ਭਰਪੂਰ ਸਲਾਹੁਤਾ ਅਤੇ ਚਰਚਾ ਹੋਈ।

*ਮਾਸਟਰ ਸਰਬਜੀਤ ਮੱਲ੍ਹਾ*

---

*ਵਿਸ਼ੇਸ ਸਹਿਯੋਗ*

*ਮਾਸਟਰ ਮਨਜੀਤ ਸਿੰਘ ਧਰਮਪੁਰਾ ਨੇ, ਜੋ ਕਿ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਵੀ ਨਹੀਂ, ਨੇ ਕਾਲਾਂਵਾਲੀ ਇਕਾਈ ਨੂੰ ਭਗਤ ਸਿੰਘ ਦੇ ਜਨਮ ਦਿਨ 'ਤੇ 50 ਮੈਗਜ਼ੀਨ ਦੇ ਚੰਦੇ ਕੱਟ ਕੇ ਦਿੱਤੇ।*

---

### ਬੱਚਿਆਂ ਦੇ ਮੁਕਾਬਲੇ

ਨਿਊ ਇੰਡੀਅਨ ਮਾਡਲ ਸਕੂਲ ਗੁੜ੍ਹੀਸੰਘਰ, ਖੋਖਰ ਅਤੇ ਗੁੰਮਟੀ ਖੁਰਦ ਦੇ ਬੱਚਿਆਂ ਵਲੋਂ ਨਾਰੀ ਦਿਵਸ ਤੇ ਕੀਤਾ ਮੁਕਾਬਲੇ 'ਭੂਤਪਰੇਤਾਂ ਕੱਢੋ ਬਾਹਰ ਬਦਲੋ ਔਰਤ ਦੀ ਨੁਹਾਰ' ਵਿਚੋਂ ਰਮਨਦੀਪ ਕੌਰ ਪੁੱਤਰੀ ਸ. ਰਾਜ ਸਿੰਘ ਪਹਿਲੇ ਨੰਬਰ ਤੇ ਰਹੀ।

ਬੱਚਿਆਂ ਤੋਂ ਅਚੇਤ ਤੌਰ ਤੇ ਪੁੱਛੇ ਸਵਾਲਾਂ ਦੇ ਜਵਾਬ ਦੇਣ ਸਮੇਂ ਵਿਕਾਸਦੀਪ, ਜਸਪ੍ਰੀਤ ਅਤੇ ਕੰਵਰਸਤਬੀਰ ਕ੍ਰਮਵਾਰ ਦੂਜੇ, ਤੀਜੇ ਤੇ ਚੌਥੇ ਨੰਬਰ ਤੇ ਰਹੇ।

ਸਕੂਲਾਂ ਦੀ ਕਮੇਟੀ ਦੇ ਸਕੱਤਰ ਪ੍ਰਮਜੀਤ ਸੇਵੇਵਾਲਾ ਨੇ ਦੱਸਿਆ ਕਿ ਅੰਧਵਿਸ਼ਵਾਸ ਦਾ ਹਨੇਰਾ ਦੂਰ ਕਰਨ ਲਈ ਵਿਦਿਅਕ ਅਦਾਰੇ ਅੱਗੇ ਆਉਣ। ਪ੍ਰਿੰਸੀਪਲ ਸਰਬਜੀਤ 'ਜੱਸੀ' ਨੇ ਜੇਤੂ ਬੱਚਿਆਂ ਨੂੰ ਮੁਬਾਰਕ ਕਹੀ ਅਤੇ ਹਾਜਰ ਲੋਕਾਂ ਨੂੰ ਕਿਹਾ ਕਿ ਕੋਈ ਗੈਰਕੁਦਰਤੀ ਘਟਨਾ ਵਾਪਰਨ ਤੇ ਘਬਰਾਉਣ ਦੀ ਥਾਂ ਉਸਦਾ ਕਾਰਨ ਜਾਨਣ ਦੀ ਕੋਸ਼ਿਸ਼ ਕਰਨ ਅਤੇ ਆਪਣੇ ਬੱਚਿਆਂ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਵਾਲੇ ਸਕੂਲਾਂ ਵਿਚ ਪੜ੍ਹਾਉਣ। ਇੱਕੀਵੀਂ ਸਦੀ ਨਿਰੋਲ ਵਿਗਿਆਨ ਦੀ ਹੋਵੇਗੀ। ਵਹਿਮਾਂ ਭਰਮਾਂ, ਜਾਦੂ ਟੂਣਿਆਂ ਅਤੇ ਚੇਲੇ ਚੇਲੀਆਂ ਦਾ ਹਸ਼ਰ ਉਹੀ ਹੋਵੇਗਾ ਜੋ ਸੂਰਜ ਚੜ੍ਹਨ ਤੇ ਹਨ੍ਹੇਰੇ ਦਾ ਹੁੰਦਾ ਹੈ।

*ਜਸਬੀਰ 'ਜੱਸੀ' ਗੁੜ੍ਹੀਸੰਘਰ*





## ਖ਼ਬਰ ਹੈ ਕਿ...

### ਸਰੀਰ ਤੋਂ ਵਾਲ ਕੱਟਣ ਵਾਲੇ ਗੁਰਦਵਾਰਾ ਫਤਿਹਗੜ੍ਹ ਸਾਹਿਬ ਦੇ ਕਈ ਮੁਲਾਜ਼ਮ ਹਟਾਏ

ਬੀਤੇ ਦਿਨੀ ਇਤਹਾਸਕ ਗੁਰਦਵਾਰਾ ਫਤਿਹਗੜ੍ਹ ਸਾਹਿਬ ਵਿਖੇ ਉਸ ਸਮੇਂ ਸਨਸਨੀ ਫੈਲ ਗਈ ਜਦੋਂ ਗੁਰਦਵਾਰੇ ਦੇ ਇੱਕ ਮੁਲਾਜ਼ਮ ਨੇ ਗੋਲਕ ਵਿਚਲੇ ਚੜ੍ਹਾਵੇ ਵਿਚੋਂ 100 ਰੁਪਏ ਦਾ ਨੋਟ ਕਢਦਾ ਰੰਗੇ ਹੱਥੀਂ ਫੜੇ ਜਾਣ ਤੇ ਉਸ ਨੋਟ ਨੂੰ ਮੂੰਹ ਰਾਹੀਂ ਨਿਗਲ ਲਿਆ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਇੰਸਪੈਕਟਰ ਨੇ ਜਦੋਂ ਉਸ ਨੂੰ ਫੜਿਆ ਤਾਂ ਉਸਨੇ ਇਸ ਦੋਸ਼ ਤੋਂ ਬਚਣ ਲਈ ਨੋਟ ਮੂੰਹ ਵਿੱਚ ਪਾ ਕੇ ਨਿਗਲ ਲਿਆ। ਪਰ ਇੰਸਪੈਕਟਰ ਵੱਲੋਂ ਸਖਤੀ ਕੀਤੇ ਜਾਣ 'ਤੇ ਉਸਨੇ ਚੋਰੀ ਕੀਤੇ ਜਾਣਾ ਮੰਨ ਲਿਆ। ਪਾਠੀ ਵਜੋਂ ਨੌਕਰੀ ਕਰ ਰਹੇ ਉਕਤ ਵਿਅਕਤੀ ਦੀ ਹੋਰ ਜਾਂਚ ਪੜਤਾਲ ਕੀਤੀ ਗਈ ਤਾਂ ਪਤਾ ਲੱਗਾ ਕਿ ਉਸਦੇ ਗੁਪਤ ਅੰਗਾਂ ਤੋਂ ਵਾਲਾਂ ਦੀ ਸਫਾਈ ਕੀਤੀ ਹੋਈ ਹੈ। ਪੜਤਾਲੀਆ ਸਟਾਫ ਅੱਧੀ ਦਰਜਨ ਤੋਂ ਵੱਧ ਹੋਰ ਨੌਕਰੀ ਕਰ ਰਹੇ ਪਾਠੀਆਂ ਦੀ ਜਦੋਂ ਅਜਿਹੀ ਜਾਂਚ ਕਰਵਾਈ ਤਾਂ ਉਹਨਾਂ ਤੋਂ ਵੀ ਅਜਿਹੀ ਗੱਲ ਹੀ ਸਾਹਮਣੇ ਆਈ। ਇਸ ਤਰ੍ਹਾਂ ਆਪਣੇ ਸਰੀਰ ਦੇ ਕੁਝ ਹਿਸਿਆਂ ਤੋਂ ਵਾਲਾਂ ਦੀ ਸਫਾਈ ਕਰ ਲੈਣ ਦੇ 'ਦੋਸ਼' ਅਧੀਨ ਇਹਨਾਂ ਮੁਲਾਜ਼ਮਾਂ ਨੂੰ ਗੁਰਦਵਾਰਾ ਕਮੇਟੀ ਦੀ ਨੌਕਰੀ ਤੋਂ ਹਟਾ ਦਿੱਤਾ ਗਿਆ ਹੈ ! ਸਰਪੰਚ ਪੰਚ ਐਸੋਸੀਏਸ਼ਨ ਬਲਾਕ ਬੱਸੀ ਪਠਾਣਾ ਨੇ ਉਕਤ ਕਾਰਵਾਈ ਦੀ ਸ਼ਲਾਘਾ ਕਰਦਿਆਂ ਗੁਰਦਵਾਰਾ ਪ੍ਰਬੰਧਾਂ ਵਿੱਚ ਆ ਰਹੀ ਗਿਰਾਵਟ 'ਤੇ ਚਿੰਤਾ ਪ੍ਰਗਟਾਉਂਦਿਆਂ ਅਜਿਹੇ ਸਾਰੇ ਪਤਿਤ ਲੋਕਾਂ ਨੂੰ ਲਾਂਭੇ ਕਰਨ ਦੀ ਮੰਗ ਕੀਤੀ'ਹੈ।

*ਜੱਗਬਾਣੀ, 7 ਸਤੰਬਰ*

### ਸਿੰਘਾਪੁਰ ਵਿੱਚ ਬਾਬਿਆਂ ਦੇ ਕਾਰਨਾਮੇ

ਪਿਛਲੇ ਹਫਤੇ ਸਿੰਘਾਪੁਰ ਵਿੱਚ ਝੋਰੜਾਂ ਮੱਠ ਜਿਲ੍ਹਾ ਲੁਧਿਆਣਾ ਦੇ ਸੰਤ ਬਾਬਾ ਹਰਪਾਲ ਸਿੰਘ ਨੂੰ ਸੱਤ ਮਹੀਨੇ ਦੀ ਕੈਦ ਹੋਈ। ਬਾਬਾ ਜੀ ਦਾ ਕਾਰਨਾਮਾ ਇਹ ਸੀ ਕਿ ਉਸਨੇ ਇੱਕ ਗਿਆਰਾਂ ਕੁ ਸਾਲ ਦੇ ਸਿੱਖ ਮੁੰਡੇ ਨਾਲ ਖ਼ਾਲਸਾ ਧਾਰਮਿਕ ਸਭਾ ਗੁਰਦਵਾਰੇ ਵਿੱਚ ਬਦਫੈਲੀ ਕਰਨ ਦੀ ਕੋਸ਼ਿਸ ਕੀਤੀ ਸੀ। ਬਾਬਾ ਲੜਕੇ ਨੂੰ ਪ੍ਰੇਰਕੇ ਗੁਰਦਵਾਰੇ ਦੀਆਂ ਨੀਮ ਹਨੇਰੀਆਂ ਛੱਤਾਂ ਦਿਖਾਉਣ ਲਈ ਉਪਰ ਲੈ ਗਿਆ ਅਤੇ ਉਥੇ ਉਸ ਨਾਲ ਛੇੜਖਾਨੀ ਕਰਨ ਲੱਗਾ। ਲੜਕਾ ਉਸਦੇ ਚੁੰਗਲ ਵਿਚੋਂ ਨਿਕਲ ਕੇ ਦੌੜ ਆਇਆ ਅਤੇ ਉਸਨੇ ਆਪਣੇ ਪਿਤਾ ਨੂੰ ਇਸ ਬਾਰੇ ਦੱਸਿਆ। ਇਸਤੇ ਪ੍ਰਬੰਧਕਾਂ ਨੇ ਪੁਲੀਸ ਨੂੰ ਸੱਦ ਕੇ ਬਾਬਾ ਜੀ ਨੂੰ ਗ੍ਰਿਫਤਾਰ ਕਰਵਾ ਦਿੱਤਾ। ਦੂਜੇ ਦਿਨ ਬਾਬੇ ਨੂੰ ਕੋਰਟ ਵਿੱਚ ਪੇਸ਼ ਕੀਤਾ ਗਿਆ ਜਿੱਥੇ ਜੱਜ ਸਾਹਿਬ ਨੇ ਉਸਨੂੰ 7 ਮਹੀਨੇ ਦੀ ਸਜਾ ਸੁਣਾ ਦਿੱਤੀ।

*ਨਵਾਂ ਜ਼ਮਾਨਾ*

### ਸ਼੍ਰੋਮਣੀ ਕਮੇਟੀ ਮੈਂਬਰ ਵੱਲੋਂ ਇੱਕ ਰਾਗੀ ਦੀ ਪਤਨੀ ਨਾਲ ਅਸ਼ਲੀਲ ਹਰਕਤਾਂ

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਬਲਦੇਵ ਸਿੰਘ ਐਮ.ਏ. ਖਿਲਾਫ ਇੱਕ ਔਰਤ ਮਨਜੀਤ ਕੌਰ ਨੇ ਉਸਦੇ ਘਰ ਛੇੜਛਾੜ ਕਰਨ ਦਾ ਦੋਸ਼ ਲਾਉਂਦਿਆਂ ਜਥੇਦਾਰ ਅਕਾਲ ਤਖਤ ਅਤੇ ਥਾਣਾ ਮੁਖੀ ਛੇਹਰਟਾ ਨੂੰ ਲਿਖਤੀ ਦਰਖਾਸਤਾਂ ਦੇਕੇ ਉਸ ਖਿਲਾਫ ਤੁਰੰਤ ਕਾਰਵਾਈ ਕਰਨ ਦੀ ਮੰਗ ਕੀਤੀ ਹੈ। ਪੁਲੀਸ ਨੇ ਭਾਰਤੀ ਦੰਡਾਵਲੀ ਦੀ ਧਾਰਾ 354, 452 ਅਤੇ 506 ਅਧੀਨ ਕੇਸ ਦਰਜ ਕਰ ਲਿਆ ਹੈ। ਵਰਨਣਯੋਗ ਹੈ ਕਿ ਬੀਬੀ ਮਨਜੀਤ ਕੌਰ ਦਾ ਪਤੀ ਰਣਜੀਤ ਸਿੰਘ ਨੇਤਰਹੀਣ ਰਾਗੀ ਹੈ।

ਮਨਜੀਤ ਕੌਰ ਨੇ ਜੱਥੇਦਾਰ ਅਕਾਲ ਤਖਤ ਨੂੰ ਲਿਖੇ ਪੱਤਰ ਵਿੱਚ ਦੱਸਿਆ ਕਿ ਬਲਦੇਵ ਸਿੰਘ 5 ਸਤੰਬਰ ਨੂੰ ਉਸਦੇ ਪਤੀ ਦੀ ਗੈਰਹਾਜਰੀ ਵਿੱਚ ਦੁਪਿਹਰ 3.45 'ਤੇ ਘਰ ਆਇਆ ਅਤੇ ਉਸ ਨਾਲ ਅਸ਼ਲੀਲ ਹਰਕਤਾਂ ਸ਼ੁਰੂ ਕਰ ਦਿੱਤੀਆਂ। ਬੀਬੀ ਮਨਜੀਤ ਕੌਰ ਨੇ ਅੱਗੇ ਦੱਸਿਆ ਕਿ ਜਦੋਂ ਮੈਂ ਇਸਦਾ ਵਿਰੋਧ ਕੀਤਾ ਤਾਂ ਉਸਨੇ ਮੈਨੂੰ ਧਮਕੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਕਿ ਜੇਕਰ ਤੂੰ ਮੇਰੀ ਗੱਲ ਨਾ ਮੰਨੀ ਤਾਂ ਮੈਂ ਤੇਰੇ ਘਰ ਵਾਲੇ ਨੂੰ ਨੌਕਰੀ ਤੋਂ ਕਢਵਾ ਦਿਆਂਗਾ।

ਬਾਅਦ ਵਿੱਚ ਮਨਜੀਤ ਕੌਰ ਨੇ ਦੱਸਿਆ ਕਿ ਉਸ ਉਪਰ ਕਈ ਸੀਨੀਅਰ ਅਕਾਲੀ ਲੀਡਰਾਂ ਵੱਲੋਂ ਦਬਾਅ ਪਾਇਆ ਜਾ ਰਿਹਾ ਹੈ ਕਿ ਉਹ ਕੇਸ ਵਾਪਸ ਲੈ ਲਵੇ ਪਰ ਉਸ ਵੱਲੋਂ ਨਾਂਹ ਕੀਤੇ ਜਾਣ ਤੇ ਫਿਰ ਧਮਕੀਆਂ ਦਾ ਸਿਲਸਿਲਾ ਸ਼ੁਰੂ ਹੋ ਗਿਆ ਹੈ। ਅਤੇ ਪੁਲੀਸ ਵੀ ਕੋਈ ਠੋਸ ਕਾਰਵਾਈ ਨਹੀਂ ਕਰ ਰਹੀ।

*ਨਵਾਂ ਜ਼ਮਾਨਾ*

### ਡੇਰੇ ਦੇ ਸਾਧ ਵੱਲੋਂ ਚਾਰ ਸਾਲਾ ਬੱਚੀ ਨਾਲ ਬਲਾਤਕਾਰ

ਪਿੰਡ ਫੁੱਲੂਵਾਲਾ ਡੋਗਰਾ ਵਿਖੇ ਪਿੰਡ ਦੇ ਡੇਰੇ ਵਿੱਚ ਰਹਿੰਦੇ ਇੱਕ ਸਾਧ ਵੱਲੋਂ ਭਾਠ ਕਬੀਲੇ ਦੀ ਚਾਰ ਸਾਲਾ ਬੱਚੀ ਨਾਲ ਬਲਾਤਕਾਰ ਕਰਨ ਮਗਰੋਂ ਉਸਨੂੰ ਜਾਨੋਂ ਮਾਰਨ ਦੀ ਕੋਸ਼ਿਸ ਕੀਤੀ ਗਈ। ਪੀੜਤ ਬੱਚੀ ਦੀ ਮਾਂ ਅਨੁਸਾਰ ਕੱਲ ਜਦ ਉਹ ਘਰ ਨਹੀਂ ਸੀ ਤਾਂ ਸਾਧ ਰਾਜਵੀਰ ਦਾਸ (ਉਮਰ 47 ਸਾਲ) ਤੰਬੂਆਂ ਵਿੱਚ ਆਇਆ ਅਤੇ ਉਹਨਾਂ ਦੇ ਤਿੰਨ ਬੱਚਿਆਂ ਨੂੰ ਇੱਕ ਰੁਪਈਆ ਦੇਣ ਦਾ ਲਾਲਚ ਦੇ ਕੇ ਆਪਣੇ ਡੇਰੇ ਵਿੱਚ ਲੈ ਗਿਆ। ਡੇਰੇ ਵਿੱਚ ਉਸਨੇ ਸ਼ਰਾਬ ਪੀਤੀ ਅਤੇ ਨਾਲ ਆਏ ਵੱਡੇ ਲੜਕੇ ਨੂੰ ਪਿੰਡ ਦੀ ਕਿਸੇ ਹੱਟੀ ਤੋਂ ਟੌਫੀਆਂ ਗੋਲੀਆਂ ਲੈਣ ਭੇਜ ਦਿੱਤਾ। ਮਗਰੋਂ ਉਸਨੇ 4 ਸਾਲ ਦੀ ਬੱਚੀ ਨਾਲ ਕੁਕਰਮ ਕਰਨਾ ਸ਼ੁਰੂ ਕਰ ਦਿੱਤਾ। ਭੈਣ ਨੂੰ ਰੋਂਦਿਆਂ ਵੇਖ ਕੇ ਛੋਟਾ ਲੜਕਾ ਤੰਬੂਆਂ ਵੱਲ ਭੱਜਿਆ ਅਤੇ ਪਿੰਡ ਵਿੱਚ ਰੌਲਾ ਪੈ ਗਿਆ ਜਿਸਤੇ ਸਾਧ ਭੱਜ ਗਿਆ।

*ਪੰਜਾਬੀ ਟ੍ਰਿਬਿਊਨ*

# ਆਹ... ! ਹਰਜੀਤ ਮਾਂਗਟ

ਹਰੇਕ ਵਿਅਕਤੀ ਆਪਣੇ ਮਾਂ-ਬਾਪ ਤੋਂ ਇੱਕ-ਇੱਕ ਸੈੱਲ ਲੈ ਕੇ ਆਪਣੇ ਜੀਵਨ ਦੀ ਸ਼ੁਰੂਆਤ ਕਰਦਾ ਹੈ। ਇਹ ਸੈੱਲ ਜੁੜਕੇ ਪਹਿਲੇ ਕੁਝ ਘੰਟਿਆਂ ਵਿੱਚ ਹੀ ਦੋ ਸੰਪੂਰਨ ਸੈੱਲਾਂ ਵਿੱਚ ਬਦਲ ਜਾਂਦੇ ਹਨ। ਪਹਿਲੇ 9 ਮਹੀਨੇ ਮਾਂ ਦੇ ਪੇਟ ਵਿੱਚ ਮਾਂ ਦੁਆਰਾ ਖਾਧੀ ਖੁਰਾਕ ਵਿੱਚੋਂ ਕੁਝ ਅੰਸ਼ ਤੇ ਮਾਂ ਦੁਆਰਾ ਲਏ ਕੁਝ ਸਾਹਾਂ ਵਿੱਚੋਂ ਸਾਹ ਆਪਣੇ ਅੰਦਰ ਸਮੇਟਦੇ ਹੋਏ ਆਪਣਾ ਵਿਕਾਸ ਜਾਰੀ ਰੱਖਦੇ ਹਨ। ਫਿਰ ਬੱਚਾ ਬਾਹਰ ਆ ਜਾਂਦਾ ਹੈ ਤੇ ਬਾਹਰੀ ਖੁਰਾਕ ਨਾਲ ਆਪਣੇ ਵਿੱਚ ਸੈੱਲਾਂ ਦੀ ਗਿਣਤੀ ਵਧਾਉਂਦਾ ਰਹਿੰਦਾ ਹੈ। ਹਰ ਰੋਜ਼ ਨਵੇਂ ਸੈੱਲ ਪੈਦਾ ਹੁੰਦੇ ਰਹਿੰਦੇ ਹਨ ਤੇ ਪੁਰਾਣੇ ਮਰਦੇ ਰਹਿੰਦੇ ਹਨ। ਜੀਵਨ ਦੇ ਪਹਿਲੇ ਚਾਲੀ ਵਰ੍ਹੇ ਪੈਦਾ ਹੋਣ ਵਾਲੇ ਸੈੱਲਾਂ ਦੀ ਗਿਣਤੀ ਮਰਨ ਵਾਲੇ ਸੈੱਲਾਂ ਦੀ ਗਿਣਤੀ ਨਾਲੋਂ ਵਧੇਰੇ ਹੁੰਦੀ ਹੈ। 40-50 ਸਾਲਾਂ ਦੇ ਦਰਮਿਆਨ ਲੱਗਭੱਗ ਜਿੰਨੇ ਕੁ ਸੈੱਲ ਹਰ ਰੋਜ ਪੈਦਾ ਹੁੰਦੇ ਹਨ ਮਰਨ ਵਾਲੇ ਸੈੱਲਾਂ ਦੀ ਗਿਣਤੀ ਵੀ ਲਗਭੱਗ ਓਨੀ ਕੁ ਹੁੰਦੀ ਹੈ। ਪੰਜਾਹ ਸਾਲ ਦੀ ਉਮਰ ਤੋਂ ਬਾਅਦ ਹਰ ਰੋਜ ਮਰਨ ਵਾਲੇ ਸੈੱਲਾਂ ਦੀ ਗਿਣਤੀ ਪੈਦਾ ਹੋਣ ਵਾਲੇ ਸੈੱਲਾਂ ਨਾਲੋਂ ਵਧੇਰੇ ਹੋ ਜਾਂਦੀ ਹੈ। ਆਖਰ 80-90 ਤੱਕ ਪਹੁੰਚਦਿਆਂ ਕੋਈ ਨਾ ਕੋਈ ਅੰਗ ਪ੍ਰਣਾਲੀ ਜੁਆਬ ਦੇ ਜਾਂਦੀ ਹੈ ਤੇ ਮਨੁੱਖ ਧਰਤੀ ਵਿੱਚੋਂ ਪ੍ਰਾਪਤ ਸਾਰੇ ਅਣੂ ਧਰਤੀ ਨੂੰ ਵਾਪਸ ਕਰਦਾ ਹੋਇਆ ਧਰਤੀ ਵਿੱਚ ਸਮਾ ਜਾਂਦਾ ਹੈ।

ਹਰ ਵਿਅਕਤੀ ਸਰੀਰਕ ਤੌਰ ਤੇ ਅਜਿਹੀ ਜੀਵਨ ਪ੍ਰਕਿਰਿਆ ਵਿੱਚੋਂ ਦੀ ਹੀ ਲੰਘਦਾ ਹੈ। ਮਹੱਤਵਪੂਰਨ ਇਹ ਪ੍ਰਕਿਰਿਆ ਨਹੀਂ ਹੁੰਦੀ ਸਗੋਂ ਮਹੱਤਵਪੂਰਨ ਇਹ ਹੁੰਦਾ ਹੈ ਕਿ ਕਿਸੇ ਵਿਅਕਤੀ ਨੇ ਇਸ ਧਰਤੀ ਤੇ ਰਹਿ ਰਹੀ ਸਮੁੱਚੀ ਮਨੁੱਖਤਾ ਦੇ ਵਿਕਾਸ ਲਈ ਕੀ ਕੀਤਾ ਹੈ ? ਸਾਥੀ ਹਰਜੀਤ ਸਿੰਘ ਮਾਂਗਟ ਉਨ੍ਹਾਂ ਕੁਝ ਕੁ ਵਿੱਚੋਂ ਸੀ ਜਿਨ੍ਹਾਂ ਨੇ ਆਪਣਾ ਸਾਰਾ ਜੀਵਨ ਹੀ ਮਨੁੱਖਤਾ ਦੇ ਲੇਖੇ ਲਾਇਆ। ਆਪਣੀ ਜਵਾਨੀ ਵਿੱਚ ਏਅਰ ਫੋਰਸ ਦੀ ਵਧੀਆ ਨੌਕਰੀ ਨੂੰ ਤਿਲਾਂਜਲੀ ਦੇ ਕੇ ਕਮਿਊਨਿਸਟ ਪਾਰਟੀ ਆਫ਼ ਇੰਡੀਆ ਦਾ ਕੁਲਵਕਤੀ ਬਣ ਕੇ ਲੋਕਾਂ ਨੂੰ ਆਪਣੀ ਹੋਣੀ ਦੇ ਆਪ ਮਾਲਕ ਬਣਨ ਦਾ ਹੋਕਾ ਦੇਣ ਲੱਗ ਪਿਆ। ਜੇ ਉਹ ਚਾਹੁੰਦਾ ਤਾਂ ਉਹ ਆਪਣੇ ਦੋਸਤਾਂ ਵਾਂਗ ਏਅਰ ਫੋਰਸ ਦੇ ਕਿਸੇ ਹੋਰ ਉੱਚ ਅਹੁਦੇ ਤੋਂ ਰਿਟਾਇਰ ਹੋ ਰਿਹਾ ਹੁੰਦਾ। ਲਗਭਗ ਡੇਢ ਦਹਾਕੇ ਦਾ ਇਹ ਸਰਗਰਮ ਜੀਵਨ ਬਤੀਤ ਕਰਨ ਤੋਂ ਬਾਅਦ ਉਸਦੇ ਪਾਰਟੀ ਵਿੱਚ ਕੁਝ ਮਤਭੇਦ ਉੱਭਰ ਆਏ ਤੇ ਉਸਨੇ ਪੰਜਾਬ ਨੂੰ ਛੱਡ ਕੇ ਗੁਜਰਾਤ ਦੇ ਜ਼ਿਲ੍ਹਾ ਕੱਛ ਦੇ ਪਿੰਡ ਕੋਠਾਰਾ ਵਿੱਚ ਜਾ ਡੇਰੇ ਲਾਏ। ਪਰ ਹਰਜੀਤ ਉਨ੍ਹਾਂ ਵਿੱਚੋਂ ਨਹੀਂ ਸੀ ਜੋ ਵਕਤ ਦੀਆਂ ਹਨੇਰੀਆਂ ਰਾਤਾਂ ਵਿੱਚ ਗੁਆਚ ਜਾਂਦੇ ਹਨ। ਇਥੇ ਦੀ ਉਹ ਦੱਬੇ ਕੁਚਲੇ ਲੋਕਾਂ ਦੀ ਬੁਲੰਦ ਆਵਾਜ਼ ਬਣਿਆ ਰਿਹਾ। ਉਹ ਚਾਹੇ ਫਿਰਕਾਪ੍ਰਸਤੀ ਦੇ ਵਿਰੁੱਧ ਮੋਰਚਾ ਹੋਵੇ ਜਾਂ ਫਿਰ ਸਮਾਜ ਭਲਾਈ ਦੇ ਕੰਮ ਸਕੂਲ ਜਾਂ ਲਾਇਬਰੇਰੀਆਂ ਦਾ ਨਿਰਮਾਣ ਕਰਨਾ ਹੋਵੇ। ਹਰ ਕੰਮ ਵਿੱਚ ਉਸਦਾ ਰੋਲ ਮੋਹਰੀ ਸੀ।

ਨਿੱਗਰ ਸਾਹਿਤ ਨੂੰ ਪੜ੍ਹਨ ਦੇ ਸ਼ੌਕ ਨੇ ਉਸਦੀ ਅੰਗਰੇਜ਼ੀ ਭਾਸ਼ਾ ਉੱਤੇ ਪਕੜ ਐਨੀ ਮਜ਼ਬੂਤ ਕਰ ਦਿੱਤੀ ਕਿ ਪੰਜਾਬ ਦੀਆਂ ਯੂਨੀਵਰਸਿਟੀਆਂ ਜੋ ਕੁਝ ਆਪਣੇ ਕਰੋੜਾਂ ਰੁਪੈ ਦੇ ਬਜਟ ਵਿੱਚ ਕਈ ਦਹਾਕਿਆਂ ਵਿੱਚ ਨਹੀਂ ਕਰ ਸਕੀਆਂ, ਸਾਥੀ ਮਾਂਗਟ ਨੇ ਪਿਛਲੇ ਤਿੰਨ ਵਰ੍ਹਿਆਂ ਵਿੱਚ ਹੀ ਉਸਤੋਂ ਵਧੀਆ ਕਰਕੇ ਦੁਨੀਆਂ ਦੇ ਲੋਕਾਂ ਲਈ ਇੱਕ ਇਤਿਹਾਸ ਸਿਰਜ ਕੇ ਰੱਖ ਦਿੱਤਾ।

ਮਾਂਗਟ ਨੇ ਅਪ੍ਰੈਲ 2001 ਵਿੱਚ ਸੰਸਾਰ ਪ੍ਰਸਿੱਧ ਮਨੋਵਿਗਿਆਨਕ ਸਿਗਮੰਡ ਫਰਾਇਡ ਦੀ ਪੁਸਤਕ ਮਨੋਵਿਸ਼ਲੇਸ਼ਣ ਦਾ ਅਨੁਵਾਦ ਬਹੁਤ ਹੀ ਸ਼ਾਨਦਾਰ ਢੰਗ ਨਾਲ ਕੀਤਾ। ਮੈਂ ਉਸਦੀ ਅਨੁਵਾਦ ਸ਼ੈਲੀ ਤੇ ਰਵਾਨਗੀ ਤੋਂ ਐਨਾ ਪ੍ਰਭਾਵਿਤ ਹੋਇਆ ਕਿ ਮੈਂ ਉਸਨੂੰ ਸਿਗਮੰਡ ਫਰਾਇਡ ਦੀਆਂ ਬਾਕੀ ਚਾਰ ਹੋਰ ਕਿਤਾਬਾਂ ਦੇ ਅਨੁਵਾਦ ਦੀ ਬੇਨਤੀ ਕੀਤੀ। ਕੁਝ ਹੀ ਮਹੀਨਿਆਂ ਵਿੱਚ ਅਨੁਵਾਦ ਆ ਵੀ ਗਏ।

ਮਾਰਕਸ ਤੇ ਏਂਗਲਜ਼ ਨੇ ਆਪਣੀਆਂ ਕਿਤਾਬਾਂ ਵਿੱਚ ਸੰਸਾਰ ਪ੍ਰਸਿੱਧ ਵਿਗਿਆਨਕ ਡਾਰਵਿਨ ਤੇ ਸਮਾਜ ਸ਼ਾਸਤਰੀ ਐਲ. ਐਚ. ਮੌਰਗਨ ਦੀਆਂ ਲਿਖਤਾਂ ਦਾ ਵਾਰ-ਵਾਰ ਜ਼ਿਕਰ ਕੀਤਾ ਹੈ। ਮਾਂਗਟ ਜੀ ਨੇ ਇਹਨਾਂ ਕਿਤਾਬਾਂ ਦੇ ਅਨੁਵਾਦ ਦਾ ਕੰਮ ਵੀ ਮੁਕਾ ਦਿੱਤਾ। ਮੌਰਗਨ ਦੀ ਕਿਤਾਬ 'ਪੁਰਾਤਨ ਸਮਾਜ' ਤੇ ਡਾਰਵਿਨ ਦੀ ਕਿਤਾਬ 'ਜੀਵ ਦੀ ਉਤਪਤੀ' ਅੱਜ ਲੋਕਾਂ ਦੇ ਹੱਥ ਵਿੱਚ ਹਨ। ਡਾਰਵਿਨ ਦੀ 150 ਵਰ੍ਹੇ ਪਹਿਲਾਂ ਛਪੀ ਕਿਤਾਬ ਨੂੰ ਪੰਜਾਬੀ ਦੇ ਪਾਠਕ ਅੱਜ ਪੜ੍ਹ ਰਹੇ ਹਨ ਤਾਂ ਇਸਦੇ ਜ਼ੁੰਮੇਵਾਰ, ਯੂਨੀਵਰਸਿਟੀਆਂ ਦੇ ਉਹ ਅਧਿਕਾਰੀ ਹਨ ਜੋ ਐਨੇ ਵੱਡੇ ਬਜਟ ਅਤੇ ਹੋਰ ਸਾਧਨ ਹੋਣ ਦੇ ਬਾਵਜੂਦ ਵੀ ਕੁਝ ਨਹੀਂ ਕਰ ਰਹੇ। ਇੱਕ ਦੋ ਹਫ਼ਤੇ ਵਿੱਚ ਉਸ ਦੁਆਰਾ ਅਨੁਵਾਦਿਤ ਡਾਰਵਿਨ ਦੀ ਦੂਜੀ ਪੁਸਤਕ 'ਮਨੁੱਖ ਦੀ ਉਤਪਤੀ' ਵੀ ਲੋਕਾਂ ਦੇ ਹੱਥ ਵਿੱਚ ਹੋਵੇਗੀ।

ਸੰਸਾਰ ਪ੍ਰਸਿੱਧ ਤਰਕਸ਼ੀਲ ਆਗੂ ਜੇਮਜ਼ ਰਾਂਡੀ ਦੀ ਚਰਚਿਤ ਪੁਸਤਕ 'ਫਲਿਮ ਫਲੇਮ' ਦੀ ਜ਼ਰੂਰਤ ਮੈਂ ਪੰਜਾਬੀਆਂ ਲਈ ਲੰਮੇ ਸਮੇਂ ਤੋਂ ਮਹਿਸੂਸ ਕਰ ਰਿਹਾ ਸਾਂ ਤਾਂ ਕਾਮਰੇਡ ਮਾਂਗਟ ਨੂੰ ਫੋਨ ਕੀਤਾ, ਉਹ ਕਹਿਣ ਲੱਗੇ, ''ਡਾਕ ਰਾਹੀਂ ਮੇਰੇ ਕੋਲ ਭੇਜ ਦੇਵੋ'' ਅਤੇ ਕੁਝ ਸਮੇਂ ਵਿੱਚ ਹੀ ਇਹ ਪੁਸਤਕ ਅਸੀਂ 'ਚਮਤਕਾਰਾਂ ਦੇ ਰਹੱਸ' ਦੇ ਨਾਂ ਹੇਠ ਲੋਕ ਕਚਹਿਰੀ ਵਿੱਚ ਲੈ ਆਏ।

ਅਜਿਹਾ ਕਰਮਸ਼ੀਲ ਵਿਅਕਤੀ 27 ਸਤੰਬਰ ਸੋਮਵਾਰ ਨੂੰ ਸਵੇਰੇ 10 ਵਜੇ ਦਿਲ ਦੀ ਧੜਕਨ ਬੰਦ ਹੋਣ ਕਾਰਨ ਕੋਠਾਰਾ ਵਿਖੇ ਸਦੀਵੀ ਵਿਛੋੜਾ ਦੇ ਗਿਆ। 60-62 ਸਾਲ ਦੀ ਉਮਰ ਕੋਈ ਬਹੁਤੀ ਨਹੀਂ ਹੁੰਦੀ। ਉਹਨਾਂ ਦਾ ਇਸ ਉਮਰ ਵਿੱਚ ਤੁਰ ਜਾਣਾ ਸਾਡੇ ਲਈ ਅਸਹਿ ਸਦਮਾ ਹੈ।

*- ਮੇਘ ਰਾਜ ਮਿੱਤਰ*

●●●



# ਤਪਾ ਮੰਡੀ ਡੇਰੇ ਦੇ ਮੁਖੀ ਸੇਵਾਦਾਸ ਨੂੰ ਨਾਬਾਲਗ ਲੜਕੀ ਨਾਲ ਬਲਾਤਕਾਰ ਦੇ ਦੋਸ਼ ਵਿੱਚ ਉਮਰ ਕੈਦ

*ਰਿਪੋਰਟ : ਰਾਜਿੰਦਰ ਭਦੌੜ*

ਤਪਾ ਮੰਡੀ ਵਿਖੇ ਰਾਮਪੁਰਾ ਰੋਡ ਤੇ ਸਥਿਤ ਡੇਰਾ ਇੰਦਰਦਾਸ ਦੇ ਮੁਖੀ ਸੇਵਾਦਾਸ ਮੋਨੀ ਨੂੰ ਬਰਨਾਲੇ ਦੇ ਸ਼ੈਸ਼ਨ ਕੋਰਟ ਵੱਲੋਂ ਇੱਕ ਨਾਬਾਲਗ ਬੱਚੀ ਨਾਲ ਬਲਾਤਕਾਰ ਕਰਨ ਦਾ ਦੋਸ਼ੀ ਮੰਨਦਿਆਂ ਉਸ ਨੂੰ ਉਮਰ ਕੈਦ, ਪੰਜ ਹਜ਼ਾਰ ਰੁਪਏ ਜੁਰਮਾਨਾ ਕਰਨ ਦੇ ਨਾਲ ਨਾਲ ਬੱਚੀ ਨੂੰ ਪੰਜਾਹ ਹਜ਼ਾਰ ਰੁਪਏ ਮੁਆਵਜ਼ੇ ਵਜੋਂ ਦੇਣ ਦੀ ਸਜ਼ਾ ਸੁਣਾਈ ਗਈ ਹੈ।

ਮਈ 2001 ਵਿੱਚ ਵਾਪਰੀ ਇਸ ਘਟਨਾ ਦਾ ਸ਼ਿਕਾਰ ਬੱਚੀ ਦਾ ਪਿਤਾ ਨੌਕਰੀ ਵਜੋਂ ਡੇਰੇ ਵਿੱਚ ਟਰੈਕਟਰ ਡਰਾਈਵਰ ਸੀ ਅਤੇ ਡੇਰੇ ਵਿੱਚ ਬਣੇ ਕਮਰੇ ਵਿੱਚ ਪਰਿਵਾਰ ਸਮੇਤ ਰਹਿੰਦਾ ਸੀ। ਹੌਲੀ ਹੌਲੀ ਮਹੰਤ ਮੋਨੀ ਨੇ ਪਰਿਵਾਰ ਨੂੰ ਇਸ ਗੱਲ ਲਈ ਰਾਜ਼ੀ ਕਰ ਲਿਆ ਕਿ ਬੱਚੀ ਅੱਗੇ ਤੋਂ ਆਪਣੇ ਮਾਪਿਆਂ ਦੀ ਬਜਾਏ ਉਸ ਪਾਸ ਹੀ ਰਿਹਾ ਕਰੇਗੀ। ਅਜਿਹਾ ਹੁੰਦੇ ਨੂੰ ਅਜੇ ਇੱਕ ਮਹੀਨਾ ਹੀ ਹੋਇਆ ਸੀ ਕਿ ਬੱਚੀ ਬਿਮਾਰ ਹੋ ਗਈ ਅਤੇ ਉਸ ਦੇ ਅੰਦਰੂਨੀ ਅੰਗ ਤੇ ਜ਼ਖਮ ਹੋਣ ਕਾਰਨ ਇਨਫੈਕਸ਼ਨ ਹੋ ਗਈ। ਇਲਾਜ ਲਈ ਜਦੋਂ ਬੱਚੀ ਨੂੰ ਡਾਕਟਰ ਕੋਲ ਲਿਜਾਇਆ ਗਿਆ ਤਾਂ ਲੇਡੀ ਡਾਕਟਰ ਇਹ ਜਾਣ ਕੇ ਬਹੁਤ ਦੁਖੀ ਹੋਈ ਕਿ ਸਾਢੇ ਸੱਤ ਸਾਲਾਂ ਦੀ ਬੱਚੀ ਨਾਲ ਕੁਕਰਮ ਹੋਇਆ ਹੈ। ਉਸ ਨੇ ਬੱਚੀ ਦੇ ਮਾਪਿਆਂ ਨੂੰ ਇਸ ਬਾਰੇ ਪੁਲਿਸ ਕੋਲ ਜਾਣ ਲਈ ਕਿਹਾ ਪਰ ਉਹਨਾਂ ਨੇ ਗਰੀਬੀ ਕਰ ਕੇ ਬੇਬਸੀ ਜਾਹਰ ਕੀਤੀ। ਇਸ ਉਪਰੰਤ ਇਨਸਾਫ਼ ਪਸੰਦ ਵਿਅਕਤੀਆਂ ਅਤੇ ਮੀਡੀਆਂ ਦੇ ਕੁਝ ਬੰਦਿਆਂ ਨੇ ਜਦੋਂ ਸਾਧ ਕੋਲ ਪਹੁੰਚ ਕੀਤੀ ਤਾਂ ਉਹ ਮੁਕਰ ਗਿਆ ਅਤੇ ਇਸ ਉਪਰੰਤ ਲੇਡੀ ਡਾਕਟਰ ਨੇ ਸਹੁਰੇ ਪਰਿਵਾਰ ਦੇ ਦਬਾਅ ਹੇਠ ਇਸ ਬਾਰੇ ਚੁੱਪ ਵੱਟਣਾ ਹੀ ਬਿਹਤਰ ਸਮਝਿਆ। ਬੇਸ਼ੱਕ ਬੱਚੀ ਨੇ ਸਾਧ ਦੀਆਂ ਬਹੁਤ ਸਾਰੀਆਂ ਘਿਨਾਉਣੀਆਂ ਹਰਕਤਾਂ ਬਾਰੇ ਦੱਸਿਆ। ਕਾਫ਼ੀ ਜਦੋ ਜਹਿਦ ਬਾਅਦ ਸਾਧ ਖਿਲਾਫ਼ ਮੁਕੱਦਮਾ ਦਰਜ ਹੋਇਆ ਅਤੇ ਬੱਚੀ ਦਾ ਸਰਕਾਰੀ ਹਸਪਤਾਲ ਵਿੱਚ ਡਾਕਟਰੀ ਮੁਆਇਨਾ ਕਰਵਾਇਆ ਗਿਆ। ਪੁਲਿਸ ਹਿਰਾਸਤ ਵਿੱਚ ਆਉਣ ਉਪਰੰਤ ਜਿਹੜਾ ਸਾਧ ਡੇਰੇ ਅੰਦਰ ਡੰਡ ਬੈਠਕਾਂ ਲਾਉਂਦਾ ਸੀ ਬਿਮਾਰੀ ਦਾ ਬਹਾਨਾ ਲਗਾ ਕੇ ਦੋ ਬੰਦਿਆਂ ਸਹਾਰੇ ਤੁਰਨ ਦਾ ਨਾਟਕ ਕਰਨ ਲੱਗਾ ਅਤੇ ਲੋਕਾਂ ਦੀ ਸ਼ਰਧਾ ਦੇ ਚੜ੍ਹਾਏ ਹੋਏ ਪੈਸਿਆਂ ਦੇ ਜ਼ੋਰ ਨਾਲ ਮਰੀਜ਼ ਬਣ ਕੇ ਜੇਲ੍ਹ ਵਿੱਚ ਰਹਿਣਾ ਦੀ ਥਾਂ ਰਜਿੰਦਰ ਹਸਪਤਾਲ ਪਟਿਆਲਾ ਵਿੱਚ ਜਾ ਦਾਖਲ ਹੋਇਆ। ਇਸ ਉਪਰੰਤ ਮਨੁੱਖੀ ਅਧਿਕਾਰ ਸੰਸਥਾ ਦੇ ਦਖਲ ਨਾਲ ਸਾਧ ਨੂੰ ਰਜਿੰਦਰ ਹਸਪਤਾਲ ਵਿੱਚੋਂ ਫਾਰਗ ਕਰ ਦਿੱਤਾ ਗਿਆ ਅਤੇ ਉਹ ਬਾਅਦ ਵਿੱਚ ਡੀ.ਐਮ.ਸੀ. ਲੁਧਿਆਣਾ ਵਿੱਚ ਦਾਖਲ ਹੋ ਗਿਆ। ਇਸ ਉਪਰੰਤ ਇਸ ਸਬੰਧੀ ਬਣੀ ਐਕਸ਼ਨ ਕਮੇਟੀ ਦੇ ਇੱਕ ਵਫ਼ਦ ਨੇ ਡੀ.ਐਮ.ਸੀ. ਦੇ ਅਧਿਕਾਰੀਆਂ ਤੱਕ ਪਹੁੰਚ ਕਰ ਕੇ ਇਸ ਸਾਧ ਨੂੰ ਦੁਬਾਰਾ ਜੇਲ੍ਹ ਭਿਜਵਾਇਆ।

ਟਰਾਇਲ ਸਮੇਂ ਡਿਫੈਂਸ ਵਜੋਂ ਸਾਧ ਨੇ ਕਿਸੇ ਡਾਕਟਰ ਦੁਆਰਾ ਜਾਰੀ ਕੀਤਾ ਇੱਕ ਸਰਟੀਫਿਕੇਟ ਵੀ ਪੇਸ਼ ਕੀਤਾ ਜਿਸ ਵਿੱਚ ਇਹ ਕਿਹਾ ਗਿਆ ਸੀ ਕਿ ਉਹ ਨਾਮਰਦ ਹੈ। ਬੇਸ਼ੱਕ ਗਵਾਹੀ ਸਮੇਂ ਸਬੰਧਿਤ ਡਾਕਟਰ ਜਿਰਾਹ ਦਾ ਸਾਹਮਣਾ ਨਾ ਕਰ ਸਕਿਆ। ਇਸ ਸਾਰੇ ਕੁਝ ਦੌਰਾਨ ਇਸ ਕੇਸ ਨੂੰ ਬਠਿੰਡਾ ਜ਼ਿਲ੍ਹੇ ਦੇ ਰਾਈਆਂ ਪਿੰਡ ਦੇ ਇੱਕ ਲੜਕੇ ਦੇ ਨਾਂ ਮੜ੍ਹਨ ਦੀ ਵੀ ਕੋਸ਼ਿਸ਼ ਕੀਤੀ ਗਈ। ਇਸ ਕੇਸ ਦੀ ਕਾਮਯਾਬੀ ਵਿੱਚ ਐਕਸ਼ਨ ਕਮੇਟੀ ਦਾ ਮਹੱਤਵਪੂਰਨ ਰੋਲ ਰਿਹਾ ਜਿਸ ਨੇ 16 ਜੂਨ 2001 ਨੂੰ ਇੱਕ ਪੋਸਟਰ ਕੱਢ ਕੇ ਰੈਲੀ ਕਰਨ ਲਈ ਲਗਭਗ 40 ਪਿੰਡਾਂ ਵਿੱਚ ਝੰਡਾ ਮਾਰਚ ਕੀਤਾ। ਬੇਸ਼ੱਕ ਇਸ ਦੌਰਾਨ ਪ੍ਰਸਾਸ਼ਨ ਅਤੇ ਪੁਲਿਸ ਦਾ ਰਵੱਈਆ ਨਾਂਹਪੱਖੀ ਰਿਹਾ ਅਤੇ ਰੈਲੀ ਹੋਣ ਵਿੱਚ ਕਈ ਅੜਿੱਕੇ ਡਾਹੇ ਗਏ।

ਮਜ਼ਦੂਰਾਂ, ਕਿਸਾਨਾਂ, ਵਿਦਿਆਰਥੀਆਂ ਅਤੇ ਮੁਲਾਜ਼ਮਾਂ ਦੇ10000 ਦੇ ਮਿਸਾਲੀ ਇਕੱਠ ਨੇ ਰੈਲੀ ਦੇ ਨਾਲ ਨਾਲ ਪੁਲਿਸ ਅਫ਼ਸਰਾਂ ਦੇ ਦਫ਼ਤਰ ਅੱਗੇ ਧਰਨਾ ਦਿੱਤਾ ਅਤੇ ਸਾਧ ਦੀਆਂ ਕਰਤੂਤਾਂ ਦੇ ਪਰਦਾਫਾਸ਼ ਹੋਣ ਨਾਲ ਸਾਧ ਦੀਆਂ ਤਸਵੀਰਾਂ ਲੋਕਾਂ ਦੇ ਘਰਾਂ ਅੰਦਰੋਂ ਹਟਣੀਆਂ ਸ਼ੁਰੂ ਹੋ ਗਈਆਂ।

ਫੈਸਲੇ ਵਾਲੇ ਦਿਨ ਜਿੱਥੇ ਸਾਧ ਦੇ ਸਮਰਥਕ ਭਾਰੀ ਗਿਣਤੀ ਵਿੱਚ ਪਹੁੰਚੇ ਹੋਏ ਸਨ ਉਥੇ ਐਕਸ਼ਨ ਕਮੇਟੀ ਦੇ ਮੈਂਬਰਾਂ ਦਾ ਵੀ ਭਰਵਾਂ ਇਕੱਠ ਸੀ। ਇਸ ਕੇਸ ਦੇ ਦਰਜ ਹੋਣ ਤੋਂ ਲੈ ਕੇ ਫੈਸਲਾ ਹੋਣ ਤੱਕ ਕਿੰਨੇ ਹੀ ਉਤਾਰ ਚੜ੍ਹਾਅ ਆਏ। ਜਿਥੇ ਜਨਤਕ ਦਬਾਅ ਨਾਲ ਸਾਧ ਖਿਲਾਫ਼ ਕੇਸ ਦਰਜ ਕਰਾਉਣ ਵਿੱਚ ਕਾਮਯਾਬੀ ਮਿਲੀ ਉਥੇ ਇਸ ਦਬਾਅ ਦੀ ਨਿਰੰਤਰਤਾ ਨਾਲ ਉਸ ਖਿਲਾਫ਼ ਮੁਕੱਦਮਾ ਵੀ ਝਗੜਿਆ ਜਾ ਸਕਿਆ ਜਿਹੜਾ ਪੀੜਤ ਬੱਚੀ ਦੇ ਮਾਪੇ ਇਕੱਲੇ ਤੌਰ ਤੇ ਨਹੀਂ ਲੜ ਸਕਦੇ ਸਨ। ਜਿਥੇ ਧਰਮ ਕਰਮ ਦੇ ਕੰਮਾਂ ਵਿੱਚ ਲੱਗੇ ਕਥਿਤ ਸਾਧਾਂ, ਮਹੰਤਾਂ ਦੇ ਕਿਰਦਾਰ ਦਾ ਭਾਂਡਾ ਭੱਜਿਆ ਹੈ ਉਥੇ ਇਹ ਗੱਲ ਨਿੱਖਰ ਕੇ ਸਾਹਮਣੇ ਆਈ ਹੈ ਕਿ ਮੌਜੂਦਾ ਪ੍ਰਬੰਧ ਵਿੱਚ ਆਮ ਅਤੇ ਗਰੀਬ ਬੰਦੇ ਲਈ ਇਨਸਾਫ਼ ਲੈਣਾ ਜਾਨ ਜੋਖੋਂ ਦਾ ਕੰਮ ਹੈ ਅਤੇ ਜੇ ਆਮ ਬੰਦੇ ਆਪਣੇ ਏਕੇ ਅਤੇ ਸੂਝ ਬੂਝ ਨਾਲ ਲੈਸ ਹੋ ਕੇ ਨਿਰੰਤਰ ਲੜਾਈ ਦਿੰਦੇ ਹਨ ਤਾਂ ਉਹ ਕਿਸੇ ਵੀ ਗੁਨਾਹਗਾਰ ਨੂੰ ਬਣਦੀ ਸਜ਼ਾ ਦੁਆਉਣ ਵਿੱਚ ਕਾਮਯਾਬ ਹੋ ਸਕਦੇ ਹਨ। ਇਸ ਮੁਕੱਦਮੇ ਦੀ ਪੈਰਵੀ ਵਿੱਚ ਅਧਿਆਪਕਾਂ, ਕਿਸਾਨਾਂ, ਬਿਜਲੀ ਮੁਲਾਜ਼ਮਾਂ, ਵਿਦਿਆਰਥੀ ਯੂਨੀਅਨਾਂ, ਔਰਤਾਂ ਦੀਆਂ ਜਥੇਬੰਦੀਆਂ, ਤਪੇ ਮੰਡੀ ਦੇ ਇਨਸਾਫ਼ ਪਸੰਦ ਵਿਅਕਤੀਆਂ ਅਤੇ ਤਰਕਸ਼ੀਲ ਸੁਸਾਇਟੀ ਦੇ ਕਾਰਕੁੰਨਾਂ ਦਾ ਯੋਗਦਾਨ ਸਲਾਹੁਣਯੋਗ ਰਿਹਾ।

□□□

## ਮਿਰਤਕ ਦੇਹ ਦਾਨ ਕਰਨ ਦੀ ਚੇਤਨਾ ਲਹਿਰ ਹੋਰ ਅੱਗੇ ਵਧੀ

ਤਰਕਸ਼ੀਲ ਸੋਸਾਇਟੀ ਪੰਜਾਬ ਵੱਲੋਂ ਮੌਤ ਉਪਰੰਤ ਆਪਣਾ ਸਰੀਰ ਮੈਡੀਕਲ ਸੰਸਥਾਵਾਂ ਨੂੰ ਭੇਂਟ ਕਰਨ ਦੀ ਸ਼ੁਰੂ ਕੀਤੀ ਗਈ ਵਿਗਿਆਨਕ ਪ੍ਰਿਤ ਹੁਣ ਇੱਕ ਲਹਿਰ ਦਾ ਰੂਪ ਧਾਰਨ ਕਰਦੀ ਜਾ ਰਹੀ ਹੈ। ਅਜਿਹਾ ਕਰਨ ਨਾਲ ਜਿੱਥੇ ਡਾਕਟਰੀ ਵਿਗਿਆਨ ਨੂੰ ਖੋਜ ਕਾਰਜਾਂ ਅਤੇ ਲੋੜਵੰਦਾਂ ਦੇ ਅੰਗ ਲਗਾਉਣ ਵਿੱਚ ਸਹਾਇਤਾ ਮਿਲਦੀ ਹੈ ਉਥੇ ਮੌਤ ਉਪਰੰਤ ਕੀਤੀਆਂ ਜਾਂਦੀਆਂ ਧਾਰਮਿਕ ਰਸਮਾਂ ਦਾ ਪਰਪੰਚ ਵੀ ਟੁਟਦਾ ਹੈ। ਵੱਖ ਵੱਖ ਥਾਵਾਂ ਤੋਂ ਸਰੀਰਦਾਨ ਸਬੰਧੀ ਸਾਨੂੰ ਹੇਠ ਲਿਖੀਆਂ ਸੂਚਨਾਵਾਂ ਪ੍ਰਾਪਤ ਹੋਈਆਂ ਹਨ -

➢ ਗਾਜ਼ੀਆਬਾਦ ਰਹਿੰਦੇ ਉੱਘੇ ਚਿੰਤਕ ਅਤੇ ਪੰਜਾਬੀ ਲੇਖਕ ਕਿਰਪਾਲ ਸਿੰਘ ਆਜ਼ਾਦ ਅਤੇ ਉਹਨਾਂ ਦੀ ਪਤਨੀ ਨੇ ਮੌਤ ਉਪਰੰਤ ਆਪਣੀਆਂ ਦੇਹਾਂ ਆਲ ਇੰਡੀਆ ਇਸਟੀਚਿਊਟ ਆਫ਼ ਮੈਡੀਕਲ ਸਾਇੰਸਜ਼ ਨਵੀਂ ਦਿੱਲੀ ਨੂੰ ਦਾਨ ਕੀਤੇ ਜਾਣ ਦੀ ਵਸੀਅਤ ਕੀਤੀ ਹੈ।

➢ ਉਘੇ ਸਮਾਜ ਸੇਵਕ ਅਤੇ ਸਾਬਕਾ ਕੌਂਸਲਰ ਡਾ. ਸੰਤ ਸਿੰਘ ਉਬਰਾਏ ਨਿਵਾਸੀ 501, ਨਿਰਮਲ ਨਗਰ ਦੁਗਰੀ, ਲੁਧਿਆਣਾ ਨੇ ਮਰਨ ਉਪਰੰਤ ਆਪਣਾ ਸਰੀਰ ਸੀ. ਐਮ. ਸੀ. ਲੁਧਿਆਣਾ ਨੂੰ ਦਾਨ ਕਰ ਦਿੱਤਾ ਹੈ। ਉਹਨਾਂ ਕਿਹਾ ਕਿ ਹਸਪਤਾਲ ਵਾਲੇ ਜਿਵੇਂ ਵੀ ਚਾਹੁਣ ਮੇਰੇ ਸਰੀਰ ਦੇ ਅੰਗਾਂ ਦੀ ਕਿਸੇ ਵੀ ਕਾਰਜ ਲਈ ਵਰਤੋਂ ਕਰ ਸਕਦੇ ਹਨ।

➢ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਲੌਂਗੋਵਾਲ ਦੀ ਪ੍ਰੇਰਨਾ ਨਾਲ ਲੌਂਗੋਵਾਲ ਦੇ ਹੇਠ ਲਿਖੇ ਵਿਅਕਤੀਆਂ ਨੇ ਮਰਨ ਉਪਰੰਤ ਆਪਣਾ ਸਰੀਰ ਦਾਨ ਕਰਨ ਦੇ ਫਾਰਮ ਭਰ ਕੇ ਸੀ.ਐਮ. ਸੀ. ਲੁਧਿਆਣਾ ਨੂੰ ਸੌਂਪੇ :

1. ਅਜੈ ਕੁਮਾਰ ਪੁੱਤਰ ਸ੍ਰੀ ਅਮਰ ਨਾਥ
2. ਬਹਾਦਰ ਸਿੰਘ ਪੁੱਤਰ ਸ੍ਰੀ ਨਛੱਤਰ ਸਿੰਘ
3. ਗੁਰਪ੍ਰੀਤ ਸ਼ਰਮਾ ਪੁੱਤਰ ਸ੍ਰੀ ਕੇਵਲ ਕ੍ਰਿਸ਼ਨ
4. ਮੱਖਣ ਸਿੰਘ ਪੁੱਤਰ ਸ੍ਰੀ ਲੀਲਾ ਸਿੰਘ
5. ਨਿਸ਼ਾ ਰਾਣੀ ਪਤਨੀ ਸ੍ਰੀ ਅਜੈ ਕੁਮਾਰ

## ਸਹਾਇਤਾ

* ਹਰਭਜਨ ਸਿੰਘ ਢੇਸੀ, ਜਗਤਾਰ ਸਿੰਘ ਸਹੋਤਾ, ਪਾਖਰ ਸਿੰਘ, ਸੁਰਿੰਦਰ ਔਜਲਾ ਬ੍ਰੈਡਫੋਰਡ ਯੂ. ਕੇ. ਵੱਲੋਂ 3500 ਰੁਪਏ ਇਕਾਈ ਫਗਵਾੜਾ ਨੂੰ ਸਹਾਇਤਾ ਵਜੋਂ ਭੇਜੇ ਗਏ।
* ਮਹਿੰਦਰ ਰਾਮ ਅੱਟੀ ਯੂ. ਕੇ. ਵੱਲੋਂ 1100 ਰੁਪਏ ਇਕਾਈ ਫਗਵਾੜਾ ਨੂੰ ਸਹਾਇਤਾ ਵਜੋਂ ਭੇਜੇ ਗਏ।
* 26 ਸਤੰਬਰ ਨੂੰ ਮੋਰਾਂਵਾਲੀ ਵਿਖੇ ਹੋਏ ਤਰਕਸ਼ੀਲ ਮੇਲੇ ਦੇ ਮੌਕੇ ਲੋਕਾਂ ਨੇ ਇਕੱਠੇ ਹੋਏ ਫੰਡ ਵਿਚੋਂ 5310 ਰੁਪਏ ਇਕਾਈ ਸੁਨਾਮ ਨੂੰ ਸਹਾਇਤਾ ਵਜੋਂ ਦਿੱਤੇ।
* ਪ੍ਰੋ. ਦਿਲਬਾਗ ਸਿੰਘ, ਮੀਡੀਆ ਇੰਚਾਰਜ ਇਕਾਈ ਨਵਾਂ ਸ਼ਹਿਰ ਵੱਲੋਂ ਆਪਣੀ ਬੇਟੀ ਸਿੰਮੀ ਦੇ ਜਨਮ ਅਤੇ ਗ੍ਰਹਿ ਪ੍ਰਵੇਸ਼ ਸਮੇਂ ਤਰਕਸ਼ੀਲ ਮੈਗਜ਼ੀਨ ਨੂੰ 100 ਰੁਪਏ ਸਹਾਇਤਾ ਭੇਜੀ।

## ਤਰਕਸ਼ੀਲ ਭਵਨ ਬਠਿੰਡਾ ਲਈ ਸਹਾਇਤਾ

| | |
|---|---|
| 1. ਡਾ. ਰਾਜ ਕੁਮਾਰ ਬਾਂਸਲ ਲੈਕਚਰਾਰ ਮਨੋਵਿਗਿਆਨ, ਆਦੇਸ਼ ਹਸਪਤਾਲ ਮੁਕਤਸਰ | 1000ਰੁਪਏ |
| 2. ਸ੍ਰੀ ਇੰਦਰਜੀਤ ਸਿੰਘ ਡਿਪਟੀ ਡਾਇਰੈਕਟਰ, ਡੇਅਰੀ ਵਿਕਾਸ ਬਠਿੰਡਾ | 1100ਰੁਪਏ |
| 3. ਸ੍ਰੀ ਕੇ. ਐਲ. ਵਰਮਾ ਡਿਪਟੀ ਮੈਨੇਜਰ ਸੇਲ, ਮਿਲਕ ਪਲਾਂਟ ਬਠਿੰਡਾ | 500ਰੁਪਏ |
| 4. ਸ੍ਰੀ ਟੀ. ਰਾਏ. ਲੈਬਾਰਟਰੀ ਅਸਿਸਟੈਂਟ, ਮਿਲਕ ਪਲਾਂਟ ਬਠਿੰਡਾ | 500ਰੁਪਏ |
| 5. ਸ੍ਰੀ ਸੁਰਿੰਦਰ ਸਿੰਘ M.P.S., ਮਿਲਕ ਪਲਾਂਟ ਬਠਿੰਡਾ | 500ਰੁਪਏ |
| 6. ਸ੍ਰੀ ਬਲਦੇਵ ਸਿੰਘ M.P.S., ਮਿਲਕ ਪਲਾਂਟ ਬਠਿੰਡਾ | 500ਰੁਪਏ |
| 7. ਸ੍ਰੀ ਸੰਜੀਵ ਗੋਇਲ D.M.P., ਮਿਲਕ ਪਲਾਂਟ ਬਠਿੰਡਾ | 500ਰੁਪਏ |
| 8. ਸ੍ਰੀ ਲਾਲ ਸਿੰਘ ਡੀ. ਪੀ. ਈ. ਸਰਕਾਰੀ ਹਾਈ ਸਕੂਲ ਖੇਮੂਆਣਾ | 500ਰੁਪਏ |
| 9. ਸ੍ਰੀ ਜੁਗਰਾਜ ਸਿੰਘ ਲਹਿਰਾ ਮੁਹੱਬਤ | 500ਰੁਪਏ |
| ਜੋੜ | 5600ਰੁਪਏ |
| ਪਿਛਲਾ ਜਮ੍ਹਾਂ = | 103450ਰੁਪਏ |
| ਕੁੱਲ ਜੋੜ = | 109050ਰੁਪਏ |

## ਸ਼ੋਕ ਸਮਾਚਾਰ

● ਤਰਕ ਕਲਾ ਮੰਚ ਲਾਧੂਕਾ ਦੇ ਡਾਇਰੈਕਟਰ ਅਤੇ ਤਰਕਸ਼ੀਲ ਸੋਸਾਇਟੀ ਪੰਜਾਬ ਇਕਾਈ ਲਾਧੂਕਾ ਦੇ ਸਰਗਰਮ ਮੈਂਬਰ ਸਾਥੀ ਗੁਰਦੀਪ ਸਿੰਘ ਦੇ ਪਿਤਾ ਸ੍ਰੀ ਚਿਮਨ ਸਿੰਘ ਦੀ ਅਚਾਨਕ ਹੋਈ ਮੌਤ 'ਤੇ ਅਦਾਰਾ ਤਰਕਸ਼ੀਲ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ।

● ਤਰਕਸ਼ੀਲ ਸੋਸਾਇਟੀ ਪੰਜਾਬ ਦੀ ਅੰਮ੍ਰਿਤਸਰ ਇਕਾਈ ਦੇ ਸਰਗਰਮ ਮੈਂਬਰ ਅਤੇ ਸਟੇਜ ਕਲਾਕਾਰ ਸੁਖਬੀਰ ਸਿੰਘ ਦੇ ਪਿਤਾ ਸ੍ਰੀ ਗੁਰਦਿਆਲ ਸਿੰਘ 25 ਅਗਸਤ ਨੂੰ ਸਦੀਵੀ ਵਿਛੋੜਾ ਦੇ ਗਏ। ਅਦਾਰਾ ਉਨ੍ਹਾਂ ਦੇ ਦੁੱਖ ਵਿੱਚ ਸ਼ਾਮਲ ਹੁੰਦਾ ਹੈ।



*(ਆਖਰੀ ਸਫ਼ੇ ਦੀ ਬਾਕੀ)*

ਵਿੱਦਿਅਕ ਅਦਾਰਿਆਂ ਵਿੱਚ ਕਿਸੇ ਵਿਸ਼ਿਸ਼ਟ ਧਰਮ ਨੂੰ ਪਹਿਲ ਨਾ ਦਿੱਤੀ ਜਾਵੇ।

ਪਲਸ ਮੰਚ ਦੇ ਆਗੂ ਅਤਰਜੀਤ ਨੇ ਬਹਿਸ ਨੂੰ ਸਮੇਟਦਿਆਂ ਕਿਹਾ ਕਿ ਲੋਕਯਾਨ ਮਨੁੱਖੀ ਕਿਰਤ ਦੀ ਸਿਰਜਣਾ ਹੈ। ਕਲਾ, ਸੱਭਿਆਚਾਰ ਸਭ ਮਨੁੱਖੀ ਕਿਰਤ ਨੇ ਪੈਦਾ ਕੀਤੇ ਹਨ। ਤਿੰਨ ਘੰਟੇ ਚੱਲੇ ਪਹਿਲੇ ਸੈਸ਼ਨ ਦੀ ਪ੍ਰਧਾਨਗੀ ਅਤਰਜੀਤ ਸਿੰਘ, ਰਾਜਿੰਦਰ ਭਦੌੜ, ਮੇਘ ਰਾਜ ਰੱਲਾ ਬਲਵਿੰਦਰ ਬਰਨਾਲਾ, ਸੁਮੀਤ ਸਿੰਘ ਅੰਮ੍ਰਿਤਸਰ **ਸੁਖਵਿੰਦਰ ਸਿੰਘ ਬਾਗਪੁਰ** ਅਤੇ ਐਸ. ਐਮ. ਸ਼ੁਕਲਾ ਨੇ ਕੀਤੀ ਅਤੇ ਮੰਚ ਸੰਚਾਲਣ ਜਥੇਬੰਦ ਸਕੱਤਰ ਭੂਰਾ ਸਿੰਘ ਨੇ ਕੀਤਾ। ਪ੍ਰੋਗਰਾਮ ਦਾ ਆਰੰਭ ਰਾਮ ਸਰੂਪ ਭਵਾਨੀਗੜ੍ਹ ਨੇ ਪਾਸ਼ ਦੀ ਕਵਿਤਾ 'ਦਹਿਕਦੇ ਅੰਗਾਰਾਂ ਤੇ ਸੌਂਦੇ ਰਹੇ' ਪੇਸ਼ ਕਰ ਕੇ ਕੀਤਾ। ਲੱਕੀ, ਭੋਲਾ ਸਿੰਘ ਅਤੇ ਅਵਤਾਰ ਸਿੰਘ ਰਾਮਪੁਰਾ ਨੇ ਵੀ ਕਵਿਤਾਵਾ ਪੇਸ਼ ਕੀਤੀ।

ਅਗਲੇ ਸੈਸ਼ਨ ਵਿੱਚ ਅਵਤਾਰ ਗੋਂਦਾਰਾ ਵੱਲੋਂ 'ਤਰਕਸ਼ੀਲਤਾ ਅਤੇ ਅਚਾਰ ਵਿਹਾਰ' ਬਾਰੇ ਆਪਣੇ ਵਿਚਾਰ ਰੱਖੇ ਗਏ। ਵਿਚਾਰਾ ਅਤੇ ਅਮਲ ਵਿਚਲੇ ਪਾੜੇ ਨੂੰ ਨਿਰੰਤਰ ਕੋਸ਼ਿਸ਼ਾਂ ਰਾਹੀਂ ਦੂਰ ਕਰਦਿਆਂ ਤਰਕਸ਼ੀਲ ਕਾਰਕੁੰਨਾਂ ਨੂੰ ਲੋਕਾਂ ਵਿੱਚ ਮਾਡਲ ਦੇ ਤੌਰ ਤੇ ਵਿਚਰਨਾ ਚਾਹੀਦਾ ਹੈ। ਉਹਨਾਂ ਕਿਹਾ ਕਿ ਲੋਕਾਂ ਨਾਲੋਂ ਨਿੱਖੜਨ ਜਾਂ ਰਿਸ਼ਤੇਦਾਰਾਂ ਦੀ ਨਰਾਜ਼ਗੀ ਵਰਗੇ ਬਹਾਨਿਆਂ ਦੀ ਆੜ ਵਿੱਚ ਸਾਨੂੰ ਆਪਣੀ ਨਿਜੀ ਜ਼ਿੰਦਗੀ ਵਿੱਚ ਤਰਕਸ਼ੀਲ ਵਿਹਾਰ ਤੋਂ ਪਾਸਾ ਨਹੀਂ ਵੱਟਣਾ ਚਾਹੀਦਾ। ਲੋਕਾਂ ਨੂੰ ਤਰਕਸ਼ੀਲ ਅਚਾਰ ਵਿਹਾਰ ਅਪਨਾਉਣ ਦੇ ਭਾਸ਼ਨ ਦੇਣ ਤੋਂ ਪਹਿਲਾਂ ਸਾਨੂੰ ਆਪਣੇ ਆਪ ਤੇ ਝਾਤੀ ਮਾਰ ਕੇ ਦੇਖਣ ਦੀ ਲੋੜ ਹੈ ਕਿ ਕੀ ਅਸੀਂ ਆਪਣੇ ਤਰਕਸ਼ੀਲ ਵਿਚਾਰਾਂ ਨੂੰ ਅਮਲ ਵਿੱਚ ਲਾਗੂ ਕਰ ਰਹੇ ਹਾਂ। ਬਹਿਸ ਨੂੰ ਅੱਗੇ ਤੋਰਦਿਆਂ ਬਲਵਿੰਦਰ ਬਰਨਾਲਾ ਨੇ ਕਿਹਾ ਕਿ ਵਿੱਦਿਆ ਇੱਕ ਬਦਲਦਾ ਹੋਇਆ ਸੰਕਲਪ ਹੈ ਅਤੇ ਸਮਾਜ ਦਾ ਹਰ ਨਿਯਮ ਮਾੜਾ ਨਹੀਂ। ਉਨ੍ਹਾਂ ਨੇ ਤਰਕ ਸ਼ਾਸਤਰ ਸਿੱਖਣ ਦੀ ਲੋੜ ਤੇ ਵੀ ਜ਼ੋਰ ਦਿੱਤਾ। ਭੂਰਾ ਸਿੰਘ ਮਹਿਮਾ ਸਰਜਾ ਨੇ ਕਿਹਾ ਕਿ ਸਾਨੂੰ ਕੋਈ ਅਜਿਹੀ ਗੱਲ ਨਹੀਂ ਕਰਨੀ ਚਾਹੀਦੀ ਜੋ ਲੁਕੋਣੀ ਪਵੇ। ਅੰਮ੍ਰਿਤਸਰ ਤੋਂ ਡਾ. ਆਰ. ਜੇ. ਸਿੰਘ ਨੇ ਆਪਣੇ ਵਿਕਾਸ ਵਿੱਚ ਸਵੈ-ਆਲੋਚਨਾ ਦੀ ਲੋੜ ਤੇ ਜ਼ੋਰ ਦਿੱਤਾ। ਰਾਮ ਸਿੰਘ ਨਿਰਮਾਣ ਨੇ ਕਿਹਾ ਕਿ ਅਚਾਰ ਵਿਹਾਰ ਦਾ ਮੁੱਦਾ ਅਹਿਮ ਹੈ ਅਤੇ ਤਰਕਸ਼ੀਲ ਲਹਿਰ ਨੂੰ ਵੱਧ ਤੋਂ ਵੱਧ ਸਮਾਂ ਦੇਣ ਲਈ ਉਨ੍ਹਾਂ ਨੇ ਇੱਕ ਗੁਰ ਦਿੱਤਾ ਕਿ ਕਾਰਕੁੰਨਾਂ ਨੂੰ ਘਰਾਂ ਤੋਂ ਥੋੜ੍ਹਾ ਬਾਗੀ ਹੋਣ ਦੀ ਲੋੜ ਹੈ ਅਤੇ ਉਨ੍ਹਾਂ ਜਿੰਮੇਵਾਰੀਆਂ ਨੂੰ ਤਿਆਗਣ ਦੀ ਲੋੜ ਹੈ ਜੋ ਘਰ ਦੇ ਹੋਰ ਮੈਂਬਰ ਨਿਭਾ ਸਕਦੇ ਹੋਣ। ਤਰਕਸ਼ੀਲਾਂ ਨੂੰ ਆਪਣੀ ਵੱਖਰੀ ਪਹਿਚਾਣ ਬਣਾਉਣ ਲਈ ਆਪਣੀਆਂ ਪੇਸ਼ਾਵਰ ਜਿੰਮੇਵਾਰੀਆਂ ਵਧੀਆ ਢੰਗ ਨਾਲ ਨਿਭਾਉਣ ਦੀ ਲੋੜ ਹੈ। ਬਰਨਾਲਾ ਜ਼ੋਨ ਦੇ ਹਰਿੰਦਰਪਾਲ ਲਾਲੀ ਨੇ ਕਿਹਾ ਕਿ ਤਰਕਸ਼ੀਲ ਅਚਾਰ ਵਿਹਾਰ ਮੰਗ ਕਰਦਾ ਹੈ ਕਿ ਅਸੀਂ ਪਰਿਵਾਰਕ ਰਿਸ਼ਤੇਦਾਰਾਂ ਨੂੰ ਵੀ ਨਾਲ ਤੋਰੀਏ।

ਇਸ ਉਪਰੰਤ ਹਿਸਾਬ ਕਿਤਾਬ ਦੀ ਛਿਮਾਹੀਂ ਰਿਪੋਰਟ ਸ਼ੁਕਲਾ ਜੀ ਨੇ ਪੇਸ਼ ਕੀਤੀ। ਕੁੱਲ ਮਿਲਾ ਕੇ ਆਤਮ ਚਿੰਤਨ ਪੱਖੋਂ ਇਹ ਇਜਲਾਸ ਸਫ਼ਲ ਰਿਹਾ।

## ਤਤਕਰਾ

ਜਿਲਦ ਨੰ: 3 ਰਜ਼ਿ ਨੰ: PUNPUN/2002/5393 ਅੰਕ ਨੰ: 6

# ਤਰਕਸ਼ੀਲ ਸੁਸਾਇਟੀ ਦਾ ਛਿਮਾਹੀ ਡੈਲੀਗੇਟ ਇਜ਼ਲਾਸ

## ਦਲੀਲ ਦੀ ਨਿਰੰਤਰਤਾ ਨੂੰ ਬਣਾਈ ਰੱਖਣ ਦੀ ਸੱਦਾ - ਡਾ. ਸੁਰਜੀਤ ਲੀ

ਤਰਕਸ਼ੀਲ ਸੁਸਾਇਟੀ ਪੰਜਾਬ ਦਾ ਛਿਮਾਹੀ ਡੈਲੀਗੇਟ ਇਜਲਾਸ ਬਰਨਾਲਾ ਵਿਖੇ ਮੁੱਖ ਦਫਤਰ ਵਿੱਚ ਅਯੋਜਿਤ ਕੀਤਾ ਗਿਆ ਜਿਸ ਵਿੱਚ ਪੰਜਾਬ ਭਰ ਵਿੱਚੋਂ ਲਗਭਗ 100 ਦੇ ਕਰੀਬ ਡੈਲੀਗੇਟਾਂ ਨੇ ਹਿੱਸਾ ਲਿਆ। ਇਜਲਾਸ ਦੇ ਪਹਿਲੇ ਸ਼ੈਸ਼ਨ ਦੇ ਬੁਲਾਰੇ ਪੰਜਾਬੀ ਯੂਨੀਵਰਸਿਟੀ ਤੋਂ ਆਏ ਡਾ. ਸੁਰਜੀਤ ਲੀ ਨੇ ਧੰਰਮ ਦੇ ਲੋਕਯਾਨਿਕ ਪੱਖ ਤੋਂ ਵਿਸ਼ਲੇਸ਼ਣ ਕਰਦਾ ਪਰਚਾ ਪੇਸ਼ ਕੀਤਾ। ਉਹਨਾਂ ਨੇ ਕਿਹਾ ਕਿ ਲੋਕ ਹੀ ਸਮਾਜ ਵਿਗਿਆਨ ਦੀ ਪ੍ਰਯੋਗਸ਼ਾਲਾ ਹਨ। ਜਿਸ ਸੋਚ ਦੀ ਲੋਕਾਂ ਵਿੱਚ ਕੋਈ ਸਾਰਥਿਕਤਾ ਨਹੀਂ ਉਸ ਲਈ ਭਾਵੇਂ ਕਿੰਨੇ ਹੀ ਲੁਭਾਉਣੇ ਸ਼ਬਦ ਕਿਉਂ ਨਾ ਵਰਤੇ ਗਏ ਹੋਣ ਉਸ ਦੀ ਸਮਾਜ ਲਈ ਕੋਈ ਦੇਣ ਨਹੀਂ ਹੁੰਦੀ। ਉਹਨਾਂ ਨੇ ਕਿਹਾ ਕਿ ਸਥਾਪਤ ਜਾਂ ਵਿਸ਼ਿਸ਼ਟ ਧਰਮ ਦੇ ਨਾਲ ਨਾਲ ਲੋਕ ਧਰਮ ਵੀ ਚਲਦਾ ਰਹਿੰਦਾ ਹੈ ਜਿੱਥੇ ਸਥਾਪਤ ਧਰਮ ਵਿੱਚ ਘਾਟਾ ਵਾਧਾ ਕਰਨ ਦੀ ਕੋਈ ਸੰਭਾਵਨਾ ਨਹੀਂ ਹੁੰਦੀ ਉੱਥੇ ਲੋਕ ਧਰਮ ਵਿੱਚ ਸਮੇਂ ਅਨੁਸਾਰ ਵਾਧੇ ਘਾਟੇ ਹੁੰਦੇ ਰਹਿੰਦੇ ਹਨ। ਸਥਾਪਤ ਧਰਮ ਇੱਕ ਬੰਦ ਪ੍ਰਬੰਧ ਵਾਂਗ ਹੁੰਦਾ ਹੈ ਜਦੋਂ ਕਿ ਲੋਕ ਧਰਮ ਇੱਕ ਖੁੱਲੇ ਪ੍ਰਬੰਧ ਵਾਂਗ। ਭਾਰਤ ਅਤੇ ਪੱਛਮੀ ਦੇਸ਼ਾਂ ਵਿੱਚ ਧਰਮ ਅਤੇ ਦਲੀਲ ਦੇ ਆਪਸੀ ਸਬੰਧਾਂ ਬਾਰੇ ਬੋਲਦਿਆਂ ਡਾ. ਲੀ ਨੇ ਕਿਹਾ ਪੱਛਮ ਵਿੱਚ ਸ਼ਰਧਾ ਅਤੇ ਦਲੀਲ ਵਿੱਚ ਟਕਰਾਓ ਦਾ ਸਿਲਸਿਲਾ ਲਗਾਤਾਰ ਜਾਰੀ ਰਿਹਾ ਜਦੋਂ ਕਿ ਭਾਰਤ ਵਿੱਚ ਇਸ ਤਰ੍ਹਾਂ ਨਹੀਂ ਹੋਇਆ। ਚਾਰ ਵਾਕ ਨੇ ਅਧਿਆਤਮਵਾਦੀ ਵਿਚਾਰਧਾਰਾ ਨੂੰ ਵੰਗਾਰਿਆ ਸੀ ਪਰ ਇਹ ਸਿਲਸਿਲਾ ਜਾਰੀ ਨਾ ਰਿਹਾ। ਜਿੱਥੇ ਬੁੱਧ ਮੱਤ ਨੇ ਰਵਾਇਤੀ ਢੰਗ ਦੇ ਈਸ਼ਵਰਵਾਦ ਨੂੰ ਨਹੀਂ ਮੰਨਿਆ ਉੱਥੇ ਅਧਿਆਤਮਵਾਦੀਆਂ ਨੇ ਇਸਨੂੰ ਦਲੀਲ ਦੇ ਪੱਧਰ 'ਤੇ ਪਛਾਨਣ ਵਿੱਚ ਅਸਮਰੱਥ ਸਮਝਦਿਆਂ ਬੁੱਧ ਨੂੰ ਹੀ ਦੇਵਤਾ ਬਣਾ ਕੇ ਬ੍ਰਾਹਮਣਵਾਦ ਵਿੱਚ ਸਮੋ ਲਿਆ ਜਦੋਂ ਕਿ ਇਸਦੇ ਉਲਟ ਪੱਛਮ ਵਿੱਚ ਬਰੂਨੋ ਅਤੇ ਉਸਦੇ ਵਿਦਿਆਰਥੀ ਗੈਲੀਲੀਓ ਨੂੰ ਆਪਣੇ ਬਾਈਬਲ ਬਾਰੇ ਕਿੰਤੂ ਜਾਰੀ ਰੱਖੇ, ਸਜਾਵਾਂ ਵੀ ਝੱਲੀਆਂ ਪਰ ਦਲੀਲ ਦੀ ਨਿਰੰਤਰਤਾ ਜਾਰੀ ਰਹੀ। ਪੱਛਮ ਵਿੱਚ ਸ਼ਰਧਾ ਦੀ ਹਾਰ ਦਾ ਹਵਾਲਾ ਦਿੰਦਿਆਂ ਉਹਨਾਂ ਨੇ ਕਿਹਾ ਕਿ ਚਾਰ ਸੌ ਸਾਲਾਂ ਬਾਅਦ ਚਰਚ ਨੂੰ ਝੁਕਣਾ ਪਿਆ ਅਤੇ ਗੈਲੀਲੀਓ ਦੇ ਵਿਚਾਰਾਂ ਨੂੰ ਮਾਨਤਾ ਦੇਣ ਲਈ ਮਜਬੂਰ ਹੋਣਾ ਪਿਆ ਅਤੇ ਉਹਨਾਂ ਨੂੰ ਦਿੱਤੀਆਂ ਕੌਮਾਂਤਰੀ ਤੌਰ 'ਤੇ ਮੁਆਫੀ ਮੰਗੀ। ਇਹ ਸਭ ਸ਼ਰਧਾ ਅਤੇ ਦਲੀਲ ਦੇ ਭੇੜ ਦੀ ਨਿਰੰਤਰਤਾ ਕਾਰਨ ਸੰਭਵ ਹੋਇਆ। ਜ਼ਿਸ ਦੀ ਭਾਰਤ ਵਿੱਚ ਕਮੀ ਰਹੀ ਹੈ। ਆਉਣ ਵਾਲੇ ਸਮੇਂ ਵਿੱਚ ਹਾਕਮ ਜਮਾਤਾਂ ਵੱਲੋਂ ਧਰਮ, ਜਾਤ-ਪਾਤ, ਬੋਲੀ ਅਤੇ ਸੱਭਿਆਚਾਰ ਵਖਰੇਵਿਆਂ ਨੂੰ ਲੋਕਾਂ ਵਿੱਚ ਪਾਟਕ ਪਾਉਣ ਲਈ ਵਰਤਣ ਦੇ ਖਤਰੇ ਤੋਂ ਡੈਲੀਗੇਟਾਂ ਨੂੰ ਜਾਣੂ ਕਰਵਾਉਂਦਿਆਂ ਡਾ. ਲੀ ਨੇ ਕਿਹਾ ਕਿ ਤਰਕਸ਼ੀਲ ਕਾਰਕੁੰਨਾਂ ਨੂੰ ਵਧੇਰੇ ਅਧਿਐਨ ਕਰਨ ਅਤੇ ਸਹਿਣਸ਼ੀਲ ਹੋਣ ਦੀ ਲੋੜ ਹੈ।

ਇਸ ਪਰਚੇ ਬਹਿਸ ਦੀ ਸ਼ੁਰੂਆਤ ਕਰਦਿਆਂ ਰਾਮ ਕੁਮਾਰ ਭਦੌੜ ਨੇ ਕਿਹਾ ਕਿ ਕਾਰਕੁੰਨਾਂ ਨੂੰ ਵਹਿਮਾਂ ਭਰਮਾਂ ਨੂੰ ਸਮਝਣ ਲਈ ਮਿੱਥਾਂ ਦੀ ਸਿਰਜਣਾ ਨੂੰ ਸਮਝਣਾ ਜਰੂਰੀ ਹੈ। ਉਹਨਾਂ ਨੇ ਕਿਹਾ ਕਿ ਜਿੰਨਾਂ ਚਿਰ ਸਮਾਜ ਵਿੱਚ ਲੁੱਟ ਖਸੁੱਟ ਦਾ ਅਧਾਰ ਰਹਿੰਦਾ ਹੈ ਓਨਾ ਚਿਰ ਵਹਿਮ ਭਰਮ ਅਤੇ ਅੰਧਵਿਸ਼ਵਾਸ ਪਣਪਦੇ ਰਹਿਣਗੇ। ਲੁਧਿਆਣਾ ਤੋਂ ਆਏ ਹਰਭਜਨ ਸਿੰਘ ਨੇ ਕੁਝ ਸਵਾਲ ਕੀਤੇ ਕਿ ਭਾਰਤ ਵਿੱਚ ਵਹਿਮਾਂ ਭਰਮਾਂ ਨੂੰ ਤੋੜਨ ਵਾਲੀਆਂ ਲਹਿਰਾਂ ਸਾਹਮਣੇ ਕੀ ਕੀ ਸਮੱਸਿਆਵਾਂ ਆਈਆਂ, ਇਹਨਾਂ ਵਿੱਚ ਸਿਆਸਤ ਦਾ ਕੀ ਰੋਲ ਰਿਹਾ ਅਤੇ ਹੁਣ ਦੀਆਂ ਸਰਕਾਰਾਂ ਤੋਂ ਕੀ-ਕੀ ਮੰਗਾਂ ਰੱਖਣੀਆਂ ਚਾਹੀਦੀਆਂ ਹਨ। ਇਸਦੇ ਜਵਾਬ ਵਿੱਚ ਡਾ. ਲੀ ਨੇ ਕਿਹਾ ਕਿ ਭਾਰਤ ਵਿੱਚ ਇਹਨਾਂ ਲਹਿਰਾਂ ਸਾਹਮਣੇ ਧਰਮ ਅਤੇ ਜਾਤਪਾਤ ਬਹੁਤ ਵੱਡੇ ਅੜਿੱਕੇ ਵਜੋਂ ਸਾਹਮਣੇ ਆਏ ਅਤੇ ਸਮੇਂ ਦੀ ਸਿਆਸਤ ਨੇ ਲੋਕਾਂ ਨੂੰ ਪਾੜਨ ਲਈ ਇਹਨਾਂ ਦੀ ਭਰਪੂਰ ਵਰਤੋਂ ਕੀਤੀ। ਫਿਰਕੂ ਸਿਆਸੀ ਪਾਰਟੀਆਂ ਦੀ ਕੋਸ਼ਿਸ਼ ਹੁੰਦੀ ਹੈ ਕਿ ਵੱਖ-ਵੱਖ ਧਰਮਾਂ ਦੇ ਆਪਸੀ ਵਿਰੋਧਾਂ ਨੂੰ ਉਭਾਰਿਆ ਜਾਵੇ ਅਤੇ ਉਹਨਾਂ ਵਿਚਲੀ ਸਾਂਝ ਨੂੰ ਪਤਲਾ ਕੀਤਾ ਜਾਵੇ। ਜਿਵੇਂ ਆਰ. ਐੱਸ.ਐੱਸ. ਵਰਗੀਆਂ ਜਥੇਬੰਦੀਆਂ ਗੈਰ ਹਿੰਦੂ ਤਬਕੇ ਨਾਲੋਂ ਹਿੰਦੂਆਂ ਨੂੰ ਭਾਸ਼ਾ, ਸੱਭਿਆਚਾਰ ਅਤੇ ਜੀਵਨ ਦ੍ਰਿਸ਼ਟੀਕੋਣ ਵਜੋਂ ਵਖਰਾਉਣ 'ਤੇ ਤੁਲੀਆਂ ਹੋਈਆਂ ਹਨ ਉਹਨਾਂ ਨੇ ਜਾਤ-ਪਾਤ ਤੋਂ ਅਣਭਿੱਜ ਕਬਾਇਲੀਆਂ ਨੂੰ ਮੰਦਿਰ ਬਣਾ ਕੇ ਜਾਤ-ਪਾਤ ਦਾ ਪਾਠ ਪੜ੍ਹਾਉਣਾ ਸ਼ੁਰੂ ਕਰ ਦਿੱਤਾ ਹੈ। ਉਹਨਾਂ ਨੇ ਕਿਹਾ ਕਿ ਸਮੇਂ ਦੀਆਂ ਸਰਕਾਰਾਂ ਤੋਂ ਇਹ ਮੰਗ ਕਰਨੀ ਚਾਹੀਦੀ ਹੈ ਕਿ ਘੱਟੋ-ਘੱਟ

...(ਬਾਕੀ ਸਫਾ 51 'ਤੇ)

Tarksheel

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

BOOK POST
(Printed Matter)

TO Gurmail Singh
Teacher
Ph. 9855225540